ਸਤੰਬਰ-ਅਕਤੂਬਰ, 2000

10/-

# ਤਰਕਸ਼ੀਲ




★ ਮਨੁੱਖ ਜੀਨ ਦੀ ਨਕਸ਼ਾਬੰਦੀ

★ ਠੂਠੀਆਂ ਦੀ ਰਸਮ

★ ਭਾਰਤੀ ਫਲਸਫੇ ਵਿਚਲਾ ਰੱਬ

★ ਚੁੜੇਲ ਚੁਪੇੜਾਂ ਖਾ ਕੇ ਭੱਜੀ

★ ਕੀ ਨਬਜ਼ ਨਾਲ ਬੀਮਾਰੀ ਦੇਖੀ ਜਾ ਸਕਦੀ ਹੈ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਕਵਿਤਾ

## ਉੱਲੂਵਾਦੀ

ਸੁੱਕ ਸੜ ਚੁੱਕੇ ਨੇ ਮਜ਼ਹਬਾਂ ਦੇ ਰੁਖ
ਬਸ! ਬੋ ਮਾਰਦੇ ਪਾਣੀ 'ਚ
ਇਨ੍ਹਾਂ ਦੀ ਲਾਸ਼ ਖੜੀ ਹੈ।
ਖੋੜਾਂ 'ਚ ਵਸਦੇ ਉੱਲੂਆਂ ਨੇ ਬੱਸ
ਇਕੋ ਰਟ ਫੜੀ ਹੈ -
ਕਿ ਧਰਮ ਦੀ ਜੜ੍ਹ ! ਅਜੇ ਹਰੀ ਹੈ।
ਉੱਲੂ ਜੋ ਸਦਾ ਹਨੇਰੇ ਦੀ ਖੈਰ ਮੰਗਦੇ ਨੇ
ਇਨ੍ਹਾਂ ਸੜੇ ਰੁੱਖਾਂ ਦੀਆਂ ਲਾਸ਼ਾਂ 'ਤੇ ਸੱਚ ਨੂੰ
ਸੂਲੀ ਟੰਗਦੇ ਨੇ।
ਇਹ ਉੱਲੂ ਹਸਦੇ ਨੇ
ਖੁਦ ਨੂੰ ਖੁਦਾ ਦੇ ਨੇੜੇ ਦਸਦੇ ਨੇ।
ਬੱਚਿਆਂ ਨੂੰ ਭੁੱਖੇ ਮਾਰ ਕੇ
ਪੱਥਰਾਂ ਨੂੰ ਦੁੱਧ ਪਿਆ ਕੇ
ਆਦਮੀ ਨੂੰ ਨੰਗਾ ਕਰਕੇ
ਕਾਗਜਾਂ ਨੂੰ ਕਪੜੇ ਪੁਆ ਕੇ
ਇਹ ਉੱਲੂ ਹੱਸਦੇ ਨੇ
ਖੁਦ ਨੂੰ ਖੁਦਾ ਦੇ ਨੇੜੇ ਦਸਦੇ ਨੇ।
ਇਨਸਾਨੀਅਤ ਦੀ ਮੌਤ ਤੇ
ਜਸ਼ਨ ਮਨਾਉਂਦੇ ਨੇ
ਬਹੁਤ ਕਰਦੇ ਨੇ ਸ਼ੋਰ
ਇਹ ਰੌਸ਼ਨੀ ਦੇ ਦੁਸ਼ਮਣ ਹਰਾਂਮਖੋਰ।
ਇਹ ਜੰਤੂ ਜਨਮ ਤੋਂ ਹੀ ਉਜਾੜ ਮੰਗਦੇ ਨੇ
ਸੂਰਜ ਤੋਂ ਸੰਗਦੇ ਨੇ
ਰੌਸ਼ਨੀ ਨੂੰ ਡੰਗਦੇ ਨੇ
ਤਾਂ ਜੋ ਹਨੇਰੇ 'ਚ
ਬੋਟਾਂ ਨੂੰ ਚੂੰਡ ਸਕਣ
ਸੁਤੀਆਂ ਚਿੜੀਆਂ ਨੂੰ ਫੂੰਡ ਸਕਣ

*ਨਵਕਿਰਨ*

ਗੀਤ

## ਮੇਰਾ ਭਾਰਤ ਦੇਸ਼ ਮਹਾਨ

ਇਕ ਭਗਵਾਨ ਦੇ ਲੱਖਾਂ ਘਰ ਨੇ, ਰਹੇ ਨਾ ਇਕ ਵਿਚ ਵੀ ਭਗਵਾਨ
ਇਕ ਵੀ ਘਰ ਨਾ ਜਿਨਾਂ ਕੋਲੇ, ਏਥੇ ਲੱਖਾਂ ਹੀ ਇਨਸਾਨ
ਫਿਰ ਵੀ ਮੇਰਾ ਭਾਰਤ ਦੇਸ਼ ਮਹਾਨ।
ਭੇਦਭਾਵ ਕਿਉਂ ਏਨਾ ਕੀ ਇਹ ਰੱਬ ਦੇ ਬੰਦੇ ਦੱਸ ਸਕਦੇ ਨੇ
ਇਕ ਇਕ ਰੱਬ ਦੇ ਘਰ ਦੇ ਅੰਦਰ, ਪਿੰਡਾਂ ਦੇ ਪਿੰਡ ਵੱਸ ਸਕਦੇ ਨੇ
ਸੋਚੋ ਸਮਝੋ ਅਤੇ ਵਿਚਾਰੋ ਕੀ ਕਹਿੰਦਾ ਏ ਧਰਮ ਈਮਾਨ
ਇਕ ਭਗਵਾਨ ਦੇ ..........
ਫਿਰ ਵੀ ਮੇਰਾ.........
ਰੱਬ ਦੇ ਬੰਦਿਓ ਜੋ ਰੁਲਦੇ ਨੇ ਇਹ ਵੀ ਆਦਮ ਦੀ ਔਲਾਦ
ਕਾਣੀ ਵੰਡ ਨਾ ਰਹਿਣੀ ਜਗ ਤੇ ਇਹ ਗੱਲ ਮੇਰੀ ਰੱਖਣਾ ਯਾਦ
ਉਪਰ ਥੱਲੇ ਹੋ ਕੇ ਰਹਿਣਾ ਇਕ ਦਿਨ ਧਰਤੀ ਤੇ ਅਸਮਾਨ
ਇਕ ਭਗਵਾਨ ਦੇ.........
ਫਿਰ ਵੀ ਮੇਰਾ.........
ਪੱਥਰ ਦੁਧ ਦੇ ਨਾਲ ਨੁਹਾਵੋਂ, ਰੇਸ਼ਮ ਦੇ ਕਪੜੇ ਪਹਿਨਾਵੋਂ
ਰਬ ਦੇ ਉਚੇ ਮਹਿਲ ਬਣਾਵੋਂ, ਪਰ ਬੰਦੇ ਦੇ ਕੰਮ ਨਾ ਆਵੋਂ
ਬੰਦਾ ਬੰਦੇ ਦੀ ਦਾਰੂ ਹੈ, ਬੰਦਾ ਧਰਤੀ ਦਾ ਭਗਵਾਨ
ਇਕ ਭਗਵਾਨ ਦੇ ..........
ਫਿਰ ਵੀ ਮੇਰਾ.........
ਜਿਸ ਨੂੰ ਲੋੜ ਨਹੀ ਉਸ ਨੂੰ ਤਾਂ ਦਿੰਦੇ ਹੋ ਭਰ ਭਰ ਕੇ ਥਾਲ
ਲੋੜਵੰਦ ਨੂੰ ਧੱਕੇ ਮਾਰੋਂ ਨਾਲੇ ਕਢੋਂ ਸੌ ਸੌ ਗਾਲ
ਹਸਨਪੁਰੀ ਦਿਲ ਪ੍ਰੇਮ ਤੋਂ ਖਾਲੀ ਉਂਜ ਕਹਾਉਂਦੇ ਹੋ ਧਨਵਾਨ
ਇਕ ਭਗਵਾਨ ਦੇ ........
ਫਿਰ ਵੀ ਮੇਰਾ...............

*ਇੰਦਰਜੀਤ ਹਸਨਪੁਰੀ*

## ਤਤਕਰਾ






## ਤਰਕਸ਼ੀਲ

ਮੁੱਖ ਸੰਪਾਦਕ (ਆਨਰੇਰੀ) :
ਰਾਜਿੰਦਰਪਾਲ ਸਿੰਘ ਡਾ.

ਸੰਪਾਦਕੀ ਬੋਰਡ (ਆਨਰੇਰੀ) :
ਅਵਤਾਰ ਗੋਂਦਾਰਾ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

ਮੁੱਖ ਪ੍ਰਬੰਧਕ (ਆਨਰੇਰੀ) :
ਦਲਬੀਰ ਕਟਾਣੀ
0161-833868

ਚੰਦੇ : ਲਾਈਫ 500 ਰੁਪਏ
ਸਾਲਾਨਾ 50 ਰੁਪਏ
ਵਿਦੇਸ਼ : 6 ਪੌਂਡ ਜਾਂ 10 ਡਾਲਰ (ਅਮਰੀਕੀ)
ਵਿਦੇਸ਼ੀ ਲਾਈਫ 2500 ਰੁਪਏ

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4/93 ਐਡੀਟਰ ਪੰਜਾਬ, ਚੰਡੀਗੜ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਵਿਦੇਸ਼ੀਆਂ ਲਈ ਸੂਚਨਾ :
ਵਿਦੇਸ਼ਾਂ ਤੋਂ ਮੈਗਜੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ, ਡਰਾਫਟ ਜਾਂ ਪੋਸਟਲ ਆਡਰਾਂ ਤੇ ਤਰਕਸ਼ੀਲ ਮੈਗਜੀਨ ਜਾਂ ਤਰਕਸ਼ੀਲ ਸੋਸਾਇਟੀ ਪੰਜਾਬ ਰਜਿ. ਲਿਖ ਕੇ ਭੇਜਿਆ ਜਾਵੇ।

ਮਾਲਕ ਅਤੇ ਪ੍ਰਕਾਸ਼ਕ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ ਜਲੰਧਰ ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਸੰਪਰਕ, ਰਚਨਾਵਾਂ, ਸੁਝਾਅ ਅਤੇ ਚੰਦੇ ਭੇਜਣ ਲਈ ਪਤਾ :
ਮੁੱਖ ਦਫਤਰ 'ਤਰਕਸ਼ੀਲ'
ਤਰਕਸ਼ੀਲ ਭਵਨ, ਤਰਕਸ਼ੀਲ ਚੌਂਕ,
ਸੰਘੇੜਾ ਬਾਈਪਾਸ, ਬਰਨਾਲਾ।
ਫ਼ੋਨ :- 01679-41466


ਸੂਚਨਾ :
ਮੀਟਿੰਗਾਂ ਵਿੱਚ ਅਣਉਪਜਾਊ ਆਲੋਚਨਾ ਕਰਨ ਦੀ ਬਜਾਏ, ਹਰ ਮੈਂਬਰ ਨੂੰ ਬੇਨਤੀ ਹੈ ਕਿ ਉਹ ਹਰ ਅੰਕ ਬਾਰੇ ਆਪਣੀ ਵਡਮੁੱਲੀ ਰਾਇ, ਪਰਚੇ ਦੀ ਦਿੱਖ ਰੌਚਕ ਅਤੇ ਇਸਦੇ ਦਿਸਹੱਦੇ ਚੋਰੇੜੇ ਕਰਨ ਲਈ ਆਪਣੇ ਉਸਾਰੂ ਸੁਝਾਅ ਭੇਜਣ ਵਿੱਚ ਘੋਲ ਨਾ ਕਰਨ।

ਬਾਲ ਕਲਮ ਤੋਂ

*ਪਰਮਪਾਲ ਕੌਰ*

ਮੈਂ ਸੁਣਿਆ ਇੱਕ ਦਿਨ ਸਾਡੇ ਪਿੰਡ ਵਿੱਚ, ਕੁਝ ਸਿਆਣੇ ਆਏ ਨੇ,
ਪੁੱਛਾਂ ਦਿੰਦੇ, ਪੈਸੇ ਲੈਂਦੇ ਸਭ ਦੇ ਮਨ ਨੂੰ ਭਾਏ ਨੇ।
ਇੱਕ ਔਰਤ ਆਪਣਾ ਬੱਚਾ ਲੈ ਕੇ, ਕੋਲ ਉਨ੍ਹਾਂ ਦੇ ਆਈ ਸੀ,
ਇੱਕ ਸਾਧ ਨੇ ਵੇਖ ਬੱਚੇ ਨੂੰ, ਆਪਣੀ ਗੱਲ ਆਖ ਸੁਣਾਈ ਸੀ।
ਐ ਬੀਬੀ! ਸੰਤਾਂ ਦੇ ਬਚਨ ਹੁੰਦੇ ਨੇ ਸੱਚ, ਬਚਨਾਂ ਨੂੰ ਪੂਰੇ ਕਰਨਾ ਪਊ,
ਬੱਚੇ ਨੂੰ ਠੀਕ ਕਰਨ ਦੇ ਲਈ, ਕੋਈ ਜਾਦੂ ਟੂਣਾ ਕਰਨਾ ਪਊ।
ਜੋ ਚੀਜ਼ ਹੈ ਤੁਹਾਡੇ ਘਰ ਵਿੱਚ, ਉਸਨੂੰ ਕਾਬੂ ਕਰਨਾ ਪਊ,
ਉਸਨੂੰ ਕਾਬੂ ਕਰਨ ਲਈ, ਮੈਨੂੰ ਕੋਈ ਮੰਤਰ ਪੜ੍ਹਨਾ ਪਊ।
ਬਾਬਾ ਜੀ ਹੋ ਤੁਸੀਂ ਕਰਨੀ ਵਾਲੇ, ਉਹ ਔਰਤ ਸਾਧ ਨੂੰ ਕਹਿੰਦੀ ਏ,
ਪਰ ਇੱਕ ਗੱਲ ਦੱਸੋ ਬਾਬਾ ਜੀ, ਕਿਹੜੀ ਚੀਜ਼ ਸਾਡੇ ਘਰ ਰਹਿੰਦੀ ਏ।
ਬਾਬੇ ਆਖਿਆ, "ਐ ਬੀਬਾ, ਧਿਆਨ ਨਾਲ ਸੁਣ ਗੱਲ ਮੇਰੀ,
ਇਹ ਚੀਜ਼ ਹੈ ਇੱਲ ਬਲਾ ਕੋਈ, ਇਹ ਗੱਲ ਹੈ ਬਿਲਕੁਲ ਸੱਚ ਮੇਰੀ।
ਥੋਡੇ ਘਰ ਕਿਸੇ ਗੁਆਂਢੀ ਨੇ, ਕੋਈ ਜਾਦੂ ਟੂਣਾ ਕੀਤਾ ਏ,
ਇਹ ਕੋਈ ਭੂਤ ਪ੍ਰੇਤ ਹੀ ਹੈ, ਜਿਸ ਬੱਚੇ ਦਾ ਲਹੂ ਪੀਤਾ ਏ।
ਬਾਬੇ ਨੇ ਕੁਝ ਮੰਤਰ ਪੜ੍ਹ ਕੇ, ਬੱਚੇ ਵੱਲ ਤੱਕਿਆ ਸੀ,
ਮੌਲੀ, ਤਵੀਤ ਤੇ ਪਾਣੀ ਉਸਨੇ, ਆਪਣੇ ਹੱਥ ਵਿਚ ਚੱਕਿਆ ਸੀ।
ਮੰਦਰ ਕੇ ਪਾਣੀ ਨੂੰ ਉਸਨੇ, ਬੱਚੇ ਉੱਪਰ ਪਾਇਆ ਸੀ,
ਸਿਰ ਹਿਲਾ ਕੇ, ਖੇਡ ਖੇਡ ਕੇ, ਲੋਕਾਂ ਨੂੰ ਉੱਲੂ ਬਣਾਇਆ ਸੀ।
ਉਹ ਚੀਜ਼ ਹੈ ਮੇਰੇ ਕਾਬੂ ਵਿੱਚ, ਹੁਣ ਨਾ ਤੂੰ ਡਰ ਬੀਬੀ,
501 ਰੁਪਏ ਸੂਟ ਖੇਸ ਜਾਂ ਕੋਈ ਵਸਤਰ ਹਾਜ਼ਰ ਕਰ ਬੀਬੀ।
ਲੁੱਟ ਕੇ ਭੋਲੀ ਔਰਤ ਨੂੰ, ਆਪਣੇ ਰਾਹ ਪੈ ਗਏ ਬਾਬਾ ਜੀ,
ਬੱਚੇ ਨੂੰ ਡਾਕਟਰ ਕੋਲ ਲਿਜਾਉ, ਜਾਂਦੇ ਹੋਏ ਕਹਿ ਗਏ ਬਾਬਾ ਜੀ,
ਕੁਝ ਸਾਲਾਂ ਪਿੱਛੋਂ ਕੱਲ੍ਹ ਫੇਰ, ਉਹ ਬਾਬਾ ਪਿੰਡ ਸਾਡੇ ਆਇਆ ਸੀ,
ਆਪਣੀਆਂ ਗੱਲਾਂ ਦੱਸ ਦੱਸ , ਲੋਕਾਂ ਨੂੰ ਮੁੜ ਭਰਮਾਇਆ ਸੀ।
ਉਹੀ ਔਰਤ ਤੇ ਉਸਦਾ ਬੱਚਾ, ਬਾਬੇ ਨੂੰ ਦੇਖਣ ਲਈ ਆਏ ਸੀ,
ਉਸ ਔਰਤ ਤੇ ਬੱਚੇ ਨੂੰ ਦੇਖ, ਬਾਬਾ ਜੀ ਘਬਰਾਏ ਸੀ।
ਉਸ ਔਰਤ ਨੇ ਅਰਜ਼ ਗੁਜ਼ਾਰੀ, "ਬਾਬਾ ਜੀ ਚੱਲੋ ਘਰ ਸਾਡੇ"
ਬਾਬੇ ਨੇ ਕਿਹਾ, "ਮੈਂ ਇੰਜ ਨਹੀਂ ਜਾਂਦਾ, ਭੂਤ ਪ੍ਰੇਤ ਨੇ ਘਰ ਥੋਡੇ ।"
ਔਰਤ ਆਖਿਆ ਬਾਬਾ ਜੀ ਚੱਲੋ, ਸਾਡੇ ਘਰੋਂ ਤੁਸੀਂ ਪਹਿਲਾਂ ਭੂਤ ਭਜਾਏ ਨੇ,
ਥੋਡੀ ਕ੍ਰਿਪਾ ਨਾਲ ਅਸੀਂ ਠੀਕ ਠੀਕ ਹਾਂ, ਹੁਣ ਭੂਤ ਇਹ ਕਿਥੋਂ ਆਏ ਨੇ।
ਬਾਬੇ ਆਖਿਆ ਥੋਡੇ ਘਰ ਕਿਸੇ ਨੇ, ਪੰਜ ਤਵੀਤ ਦਬਾਏ ਨੇ,
ਉਹ ਤਵੀਤ ਹਨ ਖਤਰਨਾਕ ਤੇ ਚਾਂਦੀ ਵਿੱਚ ਮੜ੍ਹਾਏ ਨੇ।
ਕਰੋ ਕ੍ਰਿਪਾ ਤੇ ਦਾਨ ਦਿਉ, ਮੈਂ ਉਹ ਤਵੀਤ ਵਿਖਾਵਾਂਗਾ।
ਜਿੰਨ੍ਹਾਂ ਨੇ ਉਹ ਦੱਬੇ ਨੇ, ਮੈਂ ਉਨ੍ਹਾਂ ਤੋਂ ਕਢਵਾਵਾਂਗਾ।
ਇਹ ਗੱਲ ਕਹਿ ਕੇ ਬਾਬਾ ਜੀ, ਉਨ੍ਹਾਂ ਦੇ ਘਰ ਵੱਲ ਆਇਆ ਸੀ,
'ਘਰ ਜਾਣ ਤੋਂ ਪਹਿਲਾਂ ਬਾਬੇ ਦੀ ਕਰੋ ਤਲਾਸ਼ੀ' ਕਿਸੇ ਨੇ ਆਖ ਸੁਣਾਇਆ ਸੀ।
ਜਦ ਬਾਬੇ ਦੀ ਲਈ ਤਲਾਸ਼ੀ, ਬਾਬੇ ਦੇ ਕੋਲ ਉਹੀ ਪੰਜ ਤਵੀਤ,
ਬਾਬੇ ਹੱਥ ਜੋੜ ਕੇ ਆਖਿਆ, ਲੋਕਾਂ ਨੂੰ ਭਰਮਾ ਕੇ ਲੁੱਟਣਾ, ਇਹ ਹੈ ਸਾਡੀ ਰੀਤ।
ਇਹ ਔਰਤ ਮੈਨੂੰ ਕੁਝ ਜਿਆਦਾ ਹੀ ਅੰਧ ਵਿਸ਼ਵਾਸੀ ਲੱਗਦੀ ਸੀ,
ਜੋ ਮੈਂ ਇਸਨੂੰ ਕਹਿੰਦਾ ਸੀ, ਇਹ ਬਚਨ ਉਹ ਪੂਰੇ ਕਰਦੀ ਸੀ।
ਇਕ ਵਾਰੀ ਪਹਿਲਾਂ ਵੀ ਮੈਂ ਇਸਨੂੰ ਭਰਮਾਇਆ ਸੀ,
ਹੁਣ ਦੂਜੀ ਵਾਰੀ ਲੁੱਟਣ ਲਈ ਇਹ ਢੰਗ ਅਪਣਾਇਆ ਸੀ।
ਇਹ ਸੁਣ ਕੇ ਲੋਕਾਂ ਨੇ, ਬਾਬੇ ਦੀ ਕੀਤੀ ਖੂਬ ਪਿਟਾਈ ਸੀ,
ਅੱਗੇ ਤੋਂ ਇਹ ਕੰਮ ਨਾ ਕਰਨ ਦੀ, ਬਾਬੇ ਤੋਂ ਕਸਮ ਚੁਕਾਈ ਸੀ।

# ਸਾਡੇ ਬੋਨਸਾਈ ਵਾਰਸ

ਮਾਪੇ ਬੱਚਿਆਂ ਦੇ ਟਰੱਸਟੀ ਹਨ ਅਤੇ ਉਨ੍ਹਾਂ ਦਾ ਪਾਲਣ ਪੋਸ਼ਣ ਕਰਕੇ ਉਨ੍ਹਾਂ ਨੂੰ ਪੈਰਾਂ ਸਿਰ ਖੜਾ ਕਰਨਾ ਉਨ੍ਹਾਂ ਦਾ ਫਰਜ਼ ਹੈ। ਮਾਪੇ ਬੱਚਿਆਂ ਲਈ ਇਕ ਉਦਾਹਰਣ ਬਣਨ, ਉਨ੍ਹਾਂ ਦੀ ਸਿਹਤ ਦਾ ਖਿਆਲ ਰੱਖਣ। ਵਿੱਤ ਮੁਤਾਬਕ ਪੜ੍ਹਾਉਣ ਲਿਖਾਉਣ। ਇੰਨਾਂ ਆਮ ਜਿਹੇ ਫਰਜ਼ਾਂ ਤੋਂ ਕੋਈ ਇਨਕਾਰ ਨਹੀਂ ਕਰੇਗਾ। ਇਹ ਪਸ਼ੂ ਪੱਧਰ ਦਾ ਕਾਰਜ ਹੈ। ਬਿੱਜੜਾ ਆਪਣੇ ਬੱਚੇ ਨੂੰ ਖੂਬਸੂਰਤ ਆਲ੍ਹਣਾ ਬਨਾਉਣਾ ਸਿਖਾ ਦਿੰਦਾ ਹੈ ਅਤੇ ਮਨੁੱਖ ਆਪਣੇ ਬੱਚੇ ਨੂੰ ਆਰਕੀਟੈਕਟ। ਪਰ ਮਾਪਿਆਂ ਦਾ ਕਾਰਜ ਬਤੌਰ ਮਨੁੱਖ ਇਸ ਤੋਂ ਅਗਾਂਹ ਸ਼ੁਰੂ ਹੁੰਦਾ ਹੈ ਜਿਸ ਬਾਰੇ ਤਕਰੀਬਨ ਸਾਰੇ ਮਨੁੱਖ ਭੁੱਲ ਚੁੱਕੇ ਹਨ। ਬੱਚਿਆਂ 'ਚ ਉਨ੍ਹਾਂ ਮਨੁੱਖੀ, ਨੈਤਿਕ, ਸਦਾਚਾਰਕ ਗੁਣਾਂ ਦਾ ਸੰਚਾਰ ਕਰਨਾ, ਸਮਾਜ ਉਨ੍ਹਾਂ ਉੱਪਰ ਮਾਣ ਕਰ ਸਕੇ। ਉਹ ਵੱਡੀਆਂ ਤਨਖਾਹਾਂ ਲੈਣ ਵਾਲੇ ਅਤੇ ਐਸ਼ ਕਰਨ ਵਾਲੇ ਪੱਠੇ ਨਾ ਹੋਣ, ਸਗੋਂ ਸਮਾਜਕ ਖੁਸ਼ਹਾਲੀ ਦੇ ਬਾਨਣੂੰ ਬਣਨ।

ਅੱਜ ਕੱਲ ਕਲੀ ਨੂੰ ਉਂਗਲਾਂ ਨਾਲ ਖੋਲ੍ਹ ਕੇ ਫੁੱਲ ਬਨਾਉਣ ਵਾਂਗ ਹਰ ਇਕ ਪੜ੍ਹਿਆ ਲਿਖਿਆ ਜਾਂ ਅਨਪੜ੍ਹ, ਅਗਾਂਹ ਖਿੱਚੂ ਜਾਂ ਪਿਛਾਂਹਖਿੱਚੂ ਮਾਂ ਬਾਪ ਆਪੋ ਆਪਣੇ ਬੱਚਿਆਂ ਨੂੰ ਡਾਕਟਰ ਜਾਂ ਇੰਜੀਨੀਅਰ ਬਨਾਉਣ ਲਈ ਤਰਲੋਮੱਛੀ ਹੋ ਰਿਹਾ ਹੈ। ਅਜੇਹੇ ਮਾਪਿਆਂ ਦੀ ਕਲਪਨਾ 'ਚ, ਸਾਈਟ ਤੇ ਖੜਾ ਸਿਰਫ ਤਨਖਾਹ ਤੇ ਕੰਮ ਕਰ ਰਿਹਾ, ਇੰਜੀਨੀਅਰ ਨਹੀਂ ਹੁੰਦਾ ਅਤੇ ਨਾ ਹੀ ਮਰੀਜ਼ ਦੇ ਦਰਦ 'ਚ ਪਸੀਜਿਆ, ਉਸ ਦੇ ਕੋਲ ਖੜਾ ਡਾਕਟਰ; ਸਗੋਂ ਕਾਰ ਵਿੱਚ ਬੈਠਾ, ਕੋਲ ਦੀ ਛੂੰ ਕਰਕੇ ਲੰਘ ਜਾਣ ਵਾਲਾ ਡਾਕਟਰ ਜਾਂ ਇੰਜੀਨੀਅਰ ਹੁੰਦਾ ਹੈ। ਅਜੇਹੇ ਮਾਪਿਆਂ ਦੀ ਪੱਕੀ ਧਾਰਨਾ ਹੈ ਕਿ ਸਮਾਜ ਨੂੰ ਅੰਨ ਦੇਣ ਵਾਲੇ ਪੜ੍ਹੇ-ਲਿਖੇ ਜਾਂ ਅਨਪੜ੍ਹ ਕਿਸਾਨ, ਸਕੂਲਾਂ ਕਾਲਜਾਂ ਦੇ ਅਧਿਆਪਕ, ਦਫਤਰਾਂ ਜਾਂ ਬੈਂਕਾਂ 'ਚ ਕੰਮ ਕਰਦੇ ਕਰਮਚਾਰੀ ਅਤੇ ਬਿਜਲੀ ਕਾਮੇ ਮਨੁੱਖ ਦੇ ਨਾਂ ਤੇ ਧੱਬਾ ਹਨ ਕਿਉਂਕਿ ਇੰਨ੍ਹਾਂ 'ਚੋਂ ਕੋਈ ਵੀ ਨਾ ਡਾਕਟਰ ਹੈ ਨਾ ਇੰਜਨੀਅਰ। ਇੰਨ੍ਹਾਂ ਦਾ ਮਨੁੱਖ ਵਜੋਂ ਕੋਈ ਰੁਤਬਾ ਨਹੀਂ, ਇੱਜ਼ਤ ਨਹੀਂ, ਨਾ ਇੰਨ੍ਹਾਂ ਕੋਲ ਪੈਸਾ 'ਕੱਠਾ ਕਰਨ ਦੀ ਪ੍ਰਵਾਣਿਤ ਵਿਧੀ ਹੈ।

ਇਸੇ ਧਾਰਣਾ ਦੇ ਵਹਾਅ 'ਚ ਰੁੜ੍ਹੇ ਜਾਂਦੇ ਇਹ ਮਾਪੇ ਆਪੋ ਆਪਣੇ ਬੱਚਿਆਂ ਲਈ ਘਰੋਂ ਬੇਘਰ ਹੁੰਦੇ ਹਨ, ਟਿਊਸ਼ਨਾਂ ਉੱਪਰ ਲੱਖਾਂ ਰੁਪਈਆ ਰੋੜਦੇ ਹਨ, ਛੁੱਟੀਆਂ ਲੈਂਦੇ ਹਨ ਅਤੇ ਆਪਣੀਆਂ ਪੇਸ਼ਾਵਰ ਅਤੇ ਸਮਾਜਕ ਜ਼ਿੰਮੇਵਾਰੀਆਂ ਪਿੱਠ ਦਿੰਦੇ ਹਨ। ਇੰਨ੍ਹਾਂ ਦਾ ਸਮੁੱਚਾ ਜ਼ੋਰ ਬੱਚੇ ਨੂੰ ਡਾਕਟਰ ਜਾਂ ਇੰਜਨੀਅਰ ਦੇ ਕੋਰਸ 'ਚ ਦਾਖਲਾ ਦੁਆਉਣਾ ਬਣ ਜਾਂਦਾ ਹੈ। ਅਜੇਹੇ ਮਾਪਿਆਂ ਦੇ ਬੱਚੇ ਨਾਕਾਮਯਾਬ ਹੋਣ ਤੇ ਖੁਦਕਸ਼ੀਆਂ ਕਰਦੇ ਹਨ, ਹਿਸਟੀਰੀਏ ਦੇ ਸਦੀਵੀ ਮਰੀਜ਼ ਬਣਦੇ ਹਨ ਅਤੇ ਉਮਰ ਭਰ ਲਈ ਨਾਕਾਰਾ ਹੋ ਜਾਂਦੇ ਹਨ। ਸੁਸਾਇਟੀ ਦੇ ਸਹਾਇਤਾ ਕੇਂਦਰ 'ਚ ਆਏ ਇਕ ਅਜੇਹੇ ਵਿਦਿਆਰਥੀ ਨੇ ਦੱਸਿਆ, "ਮੈਂ ਤਾਂ ਡੈਡੀ ਤੋਂ ਡਰਦਾ ਪੜ੍ਹਨ ਦਾ ਵਿਖਾਵਾ ਕਰਦਾ ਹਾਂ। ਦਰਅਸਲ ਮੈਂ ਤਾਂ ਸੋਚਦਾ ਹਾਂ ਕਿ ਖੁਦਕਸ਼ੀ ਕਿਵੇਂ ਕਰਨੀ ਹੈ ਕਿਉਂਕਿ ਮੈਥੋ ਚੰਗੇ ਨੰਬਰ ਤਾਂ ਲਏ ਨਹੀਂ ਜਾਣੇ।" ਪਬਲਿਕ ਸਕੂਲ 'ਚ ਪੜ੍ਹਦੀ ਇਕ ਹੋਰ ਬੱਚੀ, ਜੋ ਭਾਰੇ ਬੋਝਲ ਸਿਲੇਬਸ ਕਾਰਨ ਹਿਸਟੀਰੀਏ ਦਾ ਸ਼ਿਕਾਰ ਹੋ ਗਈ ਸੀ ਅਤੇ ਜਿਸ ਨੂੰ ਬਾਬਾ ਖੇਤਰਪਾਲ ਦਿਸਣ ਲੱਗ ਪਿਆ ਸੀ ਅਤੇ ਜੋ ਮਰਨ ਕਿਨਾਰੇ ਸੀ। ਸੁਸਾਇਟੀ ਦੀ ਟੀਮ ਨੇ ਉਸਦੀ ਸਮੱਸਿਆ ਸਮਝ ਕੇ ਉਸਦੇ ਮਾਪਿਆਂ ਨੂੰ ਸਕੂਲ ਬਦਲਾਉਣ ਲਈ ਸੁਝਾਅ ਦਿੱਤਾ। ਕੁੜੀ ਨੌਂ ਬਰ ਨੌਂ ਹੋ ਗਈ। ਬੱਚਿਆਂ ਨੂੰ ਡਾਕਟਰ, ਇੰਜਨੀਅਰ ਜਾਂ ਅਫਸਰ ਬਣਾਉਣਾ ਕੋਈ ਗੁਨਾਹ ਨਹੀਂ ਪਰ ਬੱਚੇ ਦੀਆਂ ਬੁਨਿਆਦੀ ਰੁਚੀਆਂ ਨੂੰ ਮਿੱਧ ਕੇ, ਆਪਣੇ ਸੁਫਨਿਆਂ ਨੂੰ ਠੋਸਣਾ ਧੱਕਾ ਹੈ। ਤਿੰਗ ਕੇ ਜਾਂ ਸਿਰਫ ਟਿਊਸ਼ਨਾਂ ਸਹਾਰੇ ਬਣਾਏ ਡਾਕਟਰ ਜਾਂ ਇੰਜਨੀਅਰ ਨਾ ਆਪਣੇ ਕਿੱਤੇ ਪ੍ਰਤੀ ਵਫਾ ਕਰਨਗੇ, ਨਾ ਹੀ ਸਮਾਜ ਦਾ ਕੁਝ ਸੁਆਰਨਗੇ। ਬੱਚੇ ਵਿੱਚ ਸਮਾਜਕ ਸਰੋਕਾਰ ਜਾਂ ਸਿਫਤ ਸਲਾਉਤਾਂ ਭਰਨ ਵੱਲ ਕੋਈ ਖਿਆਲ ਨਹੀਂ। ਇਹ ਹਾਲ ਆਮ ਮਾਪਿਆਂ ਦਾ ਨਹੀਂ, ਸਗੋਂ ਅਗਾਂਹਵਧੂਆਂ ਦਾ ਵੀ ਹੈ। ਉਹ ਵੀ ਆਵਦੇ ਬੱਚਿਆਂ ਨੂੰ ਸਮਾਜਕ ਸਿਆਸੀ ਸੰਸਕਾਰਾਂ ਤੋਂ ਅਭਿੱਜ ਰੱਖਦੇ ਹਨ ਅਤੇ ਉਹ ਆਵਦੇ ਵਾਲੇ 'ਕੁੱਤੇ ਕੰਮ' ਤੋਂ ਇੰਨ੍ਹਾਂ ਨੂੰ ਬਚਾਉਣਾ ਚਾਹੁੰਦੇ ਹਨ। ਇਮਤਿਹਾਨ ਬੱਚਿਆਂ ਦਾ ਹੁੰਦਾ ਹੈ ਅਤੇ ਤਿੰਘਦੇ ਮਾਪੇ ਹਨ। ਇਸ ਉੱਤੇ ਬੱਚਿਆਂ ਦੀ ਪੜ੍ਹਾਈ, ਲਿਖਾਈ, ਰੁਜ਼ਗਾਰ ਦੇਣ ਦਾ ਜ਼ਿੰਮੇਵਾਰ ਰਾਜਪ੍ਰਬੰਧ ਪਾਸੇ ਬੈਠਾ ਮੁਸਕੜੀਏਂ ਹੱਸਦਾ ਹੈ। ਕੀ ਮਾਪਿਆਂ ਨੂੰ ਤੇ ਬੱਚਿਆਂ ਨੂੰ ਪਤਾ ਹੈ ਕਿ ਉਨ੍ਹਾਂ ਨੇ ਡਾਕਟਰ ਕਿਉਂ ਬਣਨਾ ਹੈ? ਕੀ ਉਨ੍ਹਾਂ ਦੇ ਮਨਾਂ 'ਚ ਚੰਗੀ ਸਿਹਤ ਜਾਂ ਸਮਾਜ ਦੀ ਉਸਾਰੀ ਦਾ ਕੋਈ ਸੁਫਨਾ ਹੈ? ਕੀ ਉਨ੍ਹਾਂ ਨੂੰ ਡਿੱਗਦੀਆਂ ਅਤੇ ਮਹਿੰਗੀਆਂ ਹੋ ਰਹੀਆਂ ਸਿਹਤ ਸੇਵਾਵਾਂ ਅਤੇ ਟੁੱਟੀਆਂ ਸੜਕਾਂ ਦਾ ਦਰਦ ਸਤਾਉਂਦਾ ਹੈ? ਜੁਆਬ ਨਾਂਹ ਵਿੱਚ ਹੋਵੇਗਾ। ਦੁਨੀਆਂ ਵਿੱਚ ਅਸਾਡਾ ਸਭ ਤੋਂ ਵੱਧ ਡਾਕਟਰ ਇੰਜਨੀਅਰ ਪੈਦਾ ਕਰਨ ਵਾਲਾ ਮੁਲਕ ਹੈ। ਪਰ ਸੰਨਤਾਲੀ ਤੋਂ ਬਾਅਦ ਨਾ ਡਾਕਟਰਾਂ ਦੀਆਂ ਧਾੜਾਂ ਨੇ ਸਿਹਤ ਸੇਵਾਵਾਂ ਨੂੰ ਆਦਰਸ਼ਕ ਬਣਾਇਆ ਹੈ ਅਤੇ ਨਾ ਹੀ ਇੰਜਨੀਅਰਾਂ ਨੇ ਲਮਕਦੇ ਅਧੂਰੇ ਡੈਮਾਂ ਨੂੰ ਸਿਰੇ ਲਾਇਆ ਹੈ। ਕੁਝ ਕੁ ਨੂੰ ਛੱਡ ਕੇ, ਵੱਡੀ ਬਹੁਗਿਣਤੀ ਡਾਕਟਰ, ਦੁਆਈਆਂ ਬਨਾਉਣ ਵਾਲੀਆਂ ਕੰਪਨੀਆਂ ਦੇ ਸੇਲਜ਼ਮੈਨ ਬਣ ਚੁੱਕੇ ਹਨ ਅਤੇ ਇੰਜਨੀਅਰ ਕਮਿਸ਼ਨ ਲੈਣ ਵਾਲੇ ਦਲਾਲ। ਇਨ੍ਹਾਂ ਵਿਸ਼ੇਸ਼ਗ ਬਣ ਰਹੇ ਵਾਰਸਾਂ ਦਾ ਮਨੁੱਖੀ ਖਾਸਾ ਅਣਗੌਲਿਆਂ ਪਿਆ ਹੈ। ਮੁੱਖਧਾਰਾ ਦੇ ਸਿਆਸਤਦਾਨਾਂ ਵਾਂਗ ਇੰਨ੍ਹਾਂ ਦੇ ਬੁਨਿਆਦੀ ਮਨੁੱਖੀ ਗੁਣ ਗੈਰਹਾਜ਼ਰ ਹਨ। ਇੰਨ੍ਹਾਂ ਦੇ ਹੁੰਦਿਆਂ ਨਾ ਸਿਹਤ ਸੇਵਾਵਾਂ 'ਚ ਸੁਧਾਰ ਆਉਣਾ ਹੈ ਅਤੇ ਨਾ ਸਮਾਜਕ ਉਸਾਰੀ ਹੋਣੀ ਹੈ। ਭਵਿੱਖ ਦੇ ਡਾਕਟਰਾਂ ਇੰਜਨੀਅਰਾਂ ਦਾ ਮਨੋਰਥ ਡਿਗਰੀ ਲੈ ਕੇ ਪੈਸੇ 'ਕੱਠੇ ਕਰਨ ਦੇ ਯੋਗ ਹੋਣਾ ਬਣ ਗਿਆ ਹੈ। ਬੱਚਿਆਂ ਨੂੰ ਬਾਹੋਂ ਫੜ ਕੇ ਭੱਜ ਰਹੇ ਮਾਪਿਆਂ ਲਈ ਇਕ ਪਲ ਰੁਕ ਕੇ ਸੋਚਣ ਦੀ ਲੋੜ ਹੈ। ਉਹ ਕਿੱਧਰ ਜਾ ਰਹੇ ਹਨ ਤੇ ਕਿਉਂ ਜਾ ਰਹੇ ਹਨ ? ਉਹ ਬੋਨਸਾਈ ਵਾਰਸ ਕਿਉਂ ਪੈਦਾ ਕਰ ਰਹੇ ਹਨ।

*(* ਬੋਨਸਾਈ ਵੱਡੇ ਦਰਖਤਾਂ ਨੂੰ ਗਮਲਿਆਂ ਵਿੱਚ ਪੈਦਾ ਕਰਨ ਦੀ ਜਾਪਾਨੀ ਤਰਕੀਬ)*



■ *ਵਿਸ਼ੇਸ਼ ਮੁਲਾਕਾਤ* ■

# ਸ੍ਰੀ ਸਾਨਅਲ ਐਡਮਾਰੁਕੂ

## ਜਨਰਲ ਸਕੱਤਰ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਨਾਲ

ਬਲਵਿੰਦਰ ਬਰਨਾਲਾ

*ਅਸੀਂ ਸ੍ਰੀ ਸਾਨਅਲ ਐਡਮਾਰੁਕੂ ਜਨਰਲ ਸਕੱਤਰ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੇ ਵਿਸ਼ੇਸ ਸੱਦੇ ਉੱਪਰ ਤਰਵਿੰਦਰਮ (ਕੇਰਲਾ) ਵਿਖੇ ਉਹਨਾਂ ਵਲੋਂ ਬੁਲਾਈ ਅੰਤਰਰਾਸ਼ਟਰੀ ਰੈਸ਼ਨਲਿਸਟ ਕਾਨਫਰੰਸ ਵਿੱਚ ਸ਼ਾਮਲ ਹੋਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਪ੍ਰਤੀਨਿਧਾਂ ਵਜੋਂ ਸ਼ਾਮਲ ਹੋਏ ਸਾਂ। ਸ੍ਰੀ ਜਸਵੰਤ ਜ਼ੀਰਖ ਅਤੇ ਮੈਂ ਜਿਉਂ ਹੀ ਇਸ ਕਾਨਫਰੰਸ ਵਿੱਚ ਪੁੱਜੇ ਤਾਂ ਪੰਜਾਬ ਦੇ ਪ੍ਰਤੀਨਿਧਾਂ ਵਜੋਂ ਸਾਡਾ ਚੰਗਾ ਸਵਾਗਤ ਕੀਤਾ ਗਿਆ। ਸੰਸਾਰ ਦੇ ਤਕਰੀਬਨ 50 ਤੋਂ ਉੱਪਰ ਦੇਸਾਂ ਤੋਂ ਡੈਲੀਗੇਟ ਇਸ ਕਾਨਫਰੰਸ ਵਿਚ ਸ਼ਾਮਲ ਹੋਏ ਸਨ। ਕੇਰਲਾ ਸਰਕਾਰ ਵਿਚੋਂ ਰੈਸ਼ਨਲਿਸਟ ਸੋਚ ਰੱਖਦੇ ਵਿਸ਼ੇਸ਼ ਵਿਅਕਤੀ ਵੀ ਇਸ ਕਾਨਫਰੰਸ ਵਿੱਚ ਸ਼ਾਮਲ ਸਨ। ਸਮੁੱਚਾ ਪ੍ਰਬੰਧ ਅਤੇ ਸੁਘੜ ਵਕਤਿਆਂ ਦੀਆਂ ਤਕਰੀਰਾਂ ਦੀ ਤਰਤੀਬ ਅਤੇ ਫਿਰ ਲਗਾਤਾਰ ਪੰਜ ਦਿਨਾਂ ਦਾ ਪ੍ਰਬੰਧ ਵਾਕਿਆ ਹੀ ਸਲਾਹੁਣਯੋਗ ਸੀ। ਸਭ ਡੈਲੀਗੇਟਾਂ ਨੂੰ ਇਕ ਰਾਤ ਸਾਨਅਲ ਐਡਮਾਰੁਕੂ ਵਲੋਂ ਪੇਂਡੂ ਪਹਾੜੀਆਂ ਉੱਪਰ ਵਸਾਏ ਆਪਣੇ ਘਰ ਵਿਖੇ ਦਾਅਵਤ ਵੀ ਦਿੱਤੀ ਗਈ।*

*ਇਸ ਤਰ੍ਹਾਂ ਦੇ ਰਿਮੋਟ ਅਤੇ ਦੂਰ ਦੁਰਾਡੇ ਦੇ ਪੇਂਡੂ ਵਾਤਾਵਰਣ ਵਿਚੋਂ, ਜਿੱਥੇ ਲੋਕਾਂ ਦਾ ਵਹਿਮਾਂ ਭਰਮਾਂ ਅਤੇ ਜਾਤਾਂ-ਪਾਤਾਂ ਵਿੱਚ ਗਰੱਸੇ ਹੋਣਾ ਸੁਭਾਵਕ ਹੈ, ਸਾਨਅਲ ਐਡਮਾਰੁਕੂ ਵਰਗੀ ਉਚ ਪੱਧਰ ਦੀ ਰੈਸ਼ਨਲਿਸਟ ਸਖਸ਼ੀਅਤ ਦਾ ਉਭਰਨਾ ਕਾਫੀ ਮਾਣ ਵਾਲੀ ਗੱਲ ਹੈ। ਫਿਰ ਪਹਾੜੀਆਂ ਵੀ ਅਜਿਹੀਆਂ ਜਿਥੇ ਤੱਕ ਪੁੱਜਣ ਲਈ ਕੱਚੇ ਅਤੇ ਖਤਰਨਾਕ ਲਾਂਘਿਆ ਵਿੱਚੋਂ ਦੀ ਗੁਜਰਨਾ ਪੈਂਦਾ ਹੈ। ਇਹਨਾਂ ਪਹਾੜੀਆਂ ਉੱਪਰ 20-22 ਕਿੱਲੇ ਦੇ ਕਰੀਬ ਐਡਮਾਰੁਕੂ ਦੇ ਪਿਤਾ ਦੀ ਮਲਕੀਅਤ ਹੈ। ਭਾਵੇਂ ਪਿਉ ਪੁੱਤ ਦਿੱਲੀ ਵਿਖੇ ਸਥਿਤ ਆਪਣੇ ਰੈਸ਼ਨਲਿਸਟ ਕੇਂਦਰ ਵਿੱਚ ਤਾਇਨਾਤ ਹਨ ਪਰੰਤੂ ਰਬੜ ਦੇ ਪਲਾਟਾਂ ਦੀ ਖੇਤੀ ਦੀ ਦੇਖਭਾਲ ਉਹਨਾਂ ਲਈ ਵਰਦਾਨ, ਐਡਮਾਰੁਕੂ ਦੀ ਮਾਤਾ ਹੀ ਕਰਦੀ ਹੈ। ਇਸ ਸਭ ਕੁਝ ਤੋਂ ਪ੍ਰਭਾਵਤ ਹੋਕੇ ਸਾਡਾ ਐਡਮਾਰੁਕੂ ਨਾਲ ਕੁਝ ਪਲ ਸਾਂਝੇ ਕਰਨ ਦਾ ਮਨ ਬਣਿਆ ਤਾਂ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕਾਰਕੁੰਨ ਸ੍ਰੀ ਐਡਮਾਰੁਕੂ ਦੀ ਸ਼ਖਸ਼ੀਅਤ ਅਤੇ ਤਰਕਸ਼ੀਲ ਲਹਿਰ ਲਈ ਕੀਤੇ ਯਤਨਾਂ ਤੋਂ ਕੁਝ ਸਿੱਖ ਸਕਣ।*

*ਸਾਡੀ ਉਤਸੁਕਤਾ ਵਿੱਚ ਪਹਿਲਾ ਸੁਆਲ ਸੀ-*

**ਸੁਆਲ:** ਕ੍ਰਿਪਾ ਕਰਕੇ ਸਭ ਤੋਂ ਪਹਿਲਾਂ ਤਾਂ ਤੁਸੀਂ ਆਪਣੇ ਪਿਛੋਕੜ ਬਾਰੇ ਜਾਣਕਾਰੀ ਦੇਵੋ ਖਾਸ ਕਰ ਬਚਪਨ ਨਾਲ ਜੁੜੀਆਂ ਕੁਝ ਯਾਦਾਂ ਬਾਰੇ।

**ਜੁਆਬ :** ਮੇਰੀ ਇਹ 'ਖੁਸ਼ਕਿਸਮਤੀ' ("I Am Lucky") ਹੈ ਕਿ ਮੈਂ ਇਕ ਤਰਕਸ਼ੀਲ ਪ੍ਰੀਵਾਰ ਵਿੱਚ ਪੈਦਾ ਹੋਇਆ ਹਾਂ। ਮੈਨੂੰ ਖੁੱਲ੍ਹਾ ਵਾਤਾਵਰਨ ਮਿਲਿਆ ਹੈ। ਮੈਂ ਆਪਣੇ ਜਨਮ ਤੋਂ ਹੀ ਆਜ਼ਾਦ ਹਾਂ ਕਿਸੇ ਤੇ ਨਿਰਭਰ ਨਹੀਂ ਰਿਹਾ। ਵਿਦਿਆਰਥੀ ਜੀਵਨ ਤੋਂ ਹੀ ਮੈਂ ਧਾਰਮਿਕ ਪ੍ਰਭਾਵਾਂ ਤੋਂ ਮੁਕਤ ਸੀ। ਮੇਰੇ ਪਿਤਾ ਇੱਕ ਚਰਚ ਦੇ ਪਾਦਰੀ ਸਨ। ਘਰ ਵਿੱਚ ਮਾਤਾ ਦੇ ਆਉਣ ਤੋਂ ਪਹਿਲਾ ਇਸਾਈਅਤ ਦਾ ਪ੍ਰਭਾਵ ਸੀ ਅਤੇ ਸਾਰਾ ਪ੍ਰੀਵਾਰ ਰੂੜ੍ਹੀਵਾਦੀ ਖਿਆਲਾਂ ਦਾ ਸੀ। ਜਦ ਮੇਰੇ ਪਿਤਾ ਨੇ ਇੱਕ ਹਿੰਦੂ ਪ੍ਰੀਵਾਰ ਦੀ ਕੁੜੀ ਨਾਲ ਪਿਆਰ ਵਿਆਹ ਕਰ ਲਿਆ ਤਾਂ ਮੇਰੇ ਪਿਤਾ ਚਰਚ ਵਿਚੋਂ ਬਾਹਰ ਕੱਢ ਦਿੱਤੇ ਗਏ। ਪਿਤਾ ਜੀ ਨੇ ਵਿਆਹ ਬਿਨ੍ਹਾਂ ਕਿਸੇ ਧਾਰਮਿਕ ਜਾਂ ਸਮਾਜਿਕ ਰੀਤੀਆਂ ਦੇ ਰਚਾਇਆ। ਰੂੜ੍ਹੀਵਾਦੀਆਂ ਵਲੋਂ ਇਹ ਪਹਿਲੀ ਸਜ਼ਾ ਸੀ। ਮੇਰੇ ਪਿਤਾ ਦੇ ਪ੍ਰੀਵਾਰ ਵਲੋਂ ਮੇਰੀ ਮਾਤਾ ਉਪਰ (ਜਦੋਂ ਮੇਰਾ ਅਜੇ ਜਨਮ ਨਹੀਂ ਸੀ ਹੋਇਆ) ਇਸਾਈ ਮੱਤ ਗ੍ਰਹਿਣ ਕਰਨ ਲਈ ਦਬਾਅ ਪਾਇਆ ਗਿਆ। ਉਸਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਉਸ ਸਮੇਂ ਆਪਣੀ ਮਾਤਾ ਦੇ ਪੇਟ ਅੰਦਰ ਮੈਂ ਪਲ ਰਿਹਾ ਸੀ। ਪ੍ਰੀਵਾਰ ਵਲੋਂ ਮਾਤਾ ਪਿਤਾ ਨੂੰ ਘਰੋਂ ਨਿਕਲ ਜਾਣ ਲਈ ਕਹਿ ਦਿੱਤਾ ਗਿਆ। ਮੇਰੀ ਮਾਤਾ ਨੂੰ ਰੋਜ਼ੀ ਰੋਟੀ ਕਮਾਉਣ ਲਈ ਸਖ਼ਤ ਮਜਦੂਰੀ ਕਰਨੀ ਪਈ। ਇਥੋਂ ਤੱਕ ਕਿ ਮੈਨੂੰ ਜਨਮ ਦੇਣ ਲਈ ਉਸ ਦਿਨ ਦਸ ਮੀਲ ਦਾ ਸਫਰ ਜਿਹੜਾ ਪਹਾੜੀ ਢਲਾਣਾਂ ਅਤੇ ਤਿਲਕਣ ਬਾਜੀਆਂ ਵਿੱਚੋਂ ਗੁਜਰਦਾ ਸੀ ਤਹਿ ਕਰਨਾ ਪਿਆ। ਪਛੜੇ ਸਮਾਜ ਵੱਲੋਂ ਇਹ ਸੀ ਦੂਸਰੀ ਸਜ਼ਾ। ਇਹ ਹੈ ਮੇਰੇ ਜਨਮ ਨਾਲ ਜੁੜੀ ਕੁਝ ਦਾਸਤਾਂ।

**ਸੁਆਲ :** ਤੁਸੀਂ ਤਰਕਸ਼ੀਲਤਾ ਨੂੰ ਕਦੋਂ ਤੋਂ ਸਮਝਣਾ ਸ਼ੁਰੂ ਕਰ ਲਿਆ ਸੀ ?

**ਜੁਆਬ :** ਅਸਲੋਂ ਤਾਂ ਜਿਉਂ ਹੀ ਮੈਂ ਵੱਡਾ ਹੋਇਆ ਅਤੇ ਜਦੋਂ ਮੈਨੂੰ ਆਪਣੀ ਮਾਤਾ ਨਾਲ ਪਿਆਰ ਵਿਆਹ ਅਤੇ ਅੰਤਰ ਧਰਮ ਵਿਆਹ ਕਾਰਨ ਬੀਤੀਆਂ ਘਟਨਾਵਾਂ ਵਾਰ ਵਾਰ ਸੁਨਣ ਨੂੰ ਮਿਲੀਆ ਉਸ ਸਮੇਂ ਤੋਂ ਹੀ ਮੈਂ ਇੱਧਰ ਨੂੰ ਵਧਣਾ ਸ਼ੁਰੂ ਹੋ ਗਿਆ ਸੀ। ਧਰਮਾਂ ਕਾਰਨ ਇਨਸਾਨੀਅਤ ਨਾਲ ਹੋ ਰਿਹਾ ਖਿਲਵਾੜ ਮੇਰੇ ਮੁੜ ਮੁੜ ਚੇਤੇ ਆ ਰਿਹਾ ਸੀ। ਮੇਰੇ ਜਨਮ ਦੀ ਕਹਾਣੀ ਨੇ ਹੀ ਮੈਨੂੰ ਤਰਕਸ਼ੀਲ ਬਣਾ ਦਿੱਤਾ। ਮੈਂ ਅਜੇ 13 ਸਾਲਾਂ ਦਾ ਸੀ ਜਦੋਂ ਰੈਸ਼ਨਲਿਸਟ ਐਸੋਸੀਏਸ਼ਨ ਦਾ ਮੈਂਬਰ ਬਣ ਗਿਆ ਸੀ। ਉਸ ਸਮੇਂ ਮੇਰੇ ਪਿਤਾ ਧਰਮਾਂ ਦੀ ਵਲਗਣ ਚੋਂ ਉਭਰਕੇ ਖੁਦ ਤਰਕਸ਼ੀਲ ਅੰਦੋਲਨ ਲਈ ਸਮਰਪਤ ਹੋ ਚੁੱਕੇ ਸਨ ਅਤੇ ਕੇਰਲਾ

ਵਿੱਚ ਇਸਦੀ ਅਗਵਾਈ ਕਰਨ ਲੱਗੇ ਸਨ। ਜਦੋਂ ਮੈਂ ਕੇਵਲ ਸਾਲ ਦਾ ਸੀ ਤਾਂ ਉਸ ਸਮੇਂ ਪਿਤਾ ਜੀ ਰੈਸ਼ਨਲਿਸਟ ਸੁਸਾਇਟੀ ਦੇ ਸਰਪ੍ਰਸਤਾਂ ਵਿੱਚੋਂ ਇਕ ਸਨ।

**ਸੁਆਲ :** ਰੈਸ਼ਨਲਿਸਟ ਸੁਸਾਇਟੀ, ਜਿਸਦਾ ਨਾਮ ਤੁਸੀਂ ਆਈ. ਆਰ. ਏ. ਲੈਂਦੇ ਹੋ, ਕਦੋਂ ਸਥਾਪਤ ਕੀਤੀ ਗਈ?

**ਜੁਆਬ :** ਇੰਡੀਅਨ ਰੈਸ਼ਨਲਿਸਟ ਸੰਗਠਨ ਅਸਲ ਵਿੱਚ 1949 ਵਿੱਚ ਮਦਰਾਸ ਵਿਖੇ ਹੋਂਦ ਵਿਚ ਆ ਗਿਆ ਸੀ। ਪਰੰਤੂ ਕੇਰਲਾਂ ਵਿੱਚ ਵਖਰੀ ਅਤੇ ਆਜ਼ਾਦ ਹੈਸੀਅਤ ਵਾਲੀ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ 1956 ਵਿੱਚ ਸਥਾਪਤ ਕੀਤੀ ਗਈ। ਸ਼੍ਰੀ ਗੋਰਾ ਦੀ ਅਗਵਾਈ ਅਧੀਨ ਸਥਾਪਤ ਹੋਈ ਤਰਕਸ਼ੀਲ ਲਹਿਰ ਜਿਹੜੀ 1974 ਵਿਚ ਭਾਰਤੀ ਤਰਕਸ਼ੀਲ ਲਹਿਰ ਦੇ ਅੰਦੋਲਨ ਵਜੋਂ ਸਥਾਪਤ ਹੋਈ ਇਸਦਾ ਆਈ. ਆਰ. ਏ. ਵੀ ਅੰਗ ਬਣ ਗਈ। ਸ਼੍ਰੀ ਗੋਰਾ ਲਾਲ ਇਸ ਦੇ ਪ੍ਰਧਾਨ ਬਣੇ। 1976 ਵਿੱਚ ਜਦ ਮੈਂ ਅਜੇ ਵਿਦਿਆਰਥੀ ਹੀ ਸੀ ਤਾਂ ਉਸ ਸਮੇ ਕੇਰਲਾ ਵਿੱਚ ਰੈਸ਼ਨਲ ਮੂਵਮੈਂਟ ਦੀ ਸਥਾਪਨਾ ਕੀਤੀ। ਮੈਂ ਆਪਣੀ ਪੜ੍ਹਾਈ ਨਾਲੋਂ ਵੱਧ ਸਮਾਂ ਇਸ ਪਾਸੇ ਦੇਣ ਲੱਗਾ। 'ਰੈਸ਼ਨਲਿਸਟ ਮੂਵਮੈਂਟ' ਇਕ ਸੰਸਥਾ ਵਜੋਂ ਮਕਬੂਲ ਹੋਈ।

**ਸੁਆਲ :** ਕੁਝ ਆਪਣੀਆਂ ਵਿਦਿਅਕ ਪ੍ਰਾਪਤੀਆਂ ਬਾਰੇ ਦੱਸੋਗੇ?

**ਜੁਆਬ :** ਮੈਂ ਰਾਜਨੀਤੀ ਵਿਗਿਆਨ ਦੀ ਮਾਸਟਰ ਡਿਗਰੀ ਪਹਿਲੇ ਦਰਜੇ ਵਿਚ ਪਾਸ ਕੀਤੀ ਹੈ। ਮਾਸਟਰ ਆਫ ਫਿਲਾਸਫੀ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਤੋਂ ਪਾਸ ਕੀਤੀ ਹੈ। ਪੀ. ਐਚ. ਡੀ. ਵਿੱਚ ਦਾਖਲਾ ਲੈ ਲਿਆ ਸੀ। ਪਰੰਤੂ ਉਸ ਸਮੇਂ ਮੈਨੂੰ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦਾ ਜਨਰਲ ਸੈਕਟਰੀ ਬਣਾ ਦਿੱਤਾ ਗਿਆ। ਅਖੀਰਲੇ ਛੇ ਮਹੀਨੇ ਜਿੰਨ੍ਹਾਂ ਵਿੱਚ ਇਸਨੂੰ ਫਾਈਨਲ ਟੱਚ ਦੇਣੀ ਸੀ ਵੀ ਨਹੀਂ ਮਿਲ ਸਕੇ। ਰੈਸ਼ਨਲਿਸਟ ਕੰਮਾਂ ਵਿੱਚ ਬਹੁਤ ਹੀ ਰੁਝ ਗਿਆ ਸੀ। ਉਘੇ ਰਾਜਨੀਤੀਵਾਨ ਪ੍ਰਕਾਸ਼, ਸੀਤਾ ਰਾਮ ਕੇਸਰੀ ਆਦਿ ਮੇਰੇ ਪੀ. ਐਚ. ਡੀ. ਦੇ ਸਹਿਪਾਠੀ ਸਨ। ਕਾਫੀ ਰੁਝੇਵਿਆਂ ਕਾਰਨ ਪੂਰੀ ਉਹ ਵੀ ਨਹੀਂ ਸਨ ਕਰ ਸਕੇ।

**ਸੁਆਲ :** ਕੁਝ ਪ੍ਰੀਵਾਰ ਦੇ ਬਾਕੀ ਮੈਂਬਰਾਂ ਦੇ ਬਾਰੇ ਦੱਸੋਗੇ ?

**ਜੁਆਬ :** ਅਸੀਂ 1977 ਵਿੱਚ ਕੇਰਲਾ ਤੋਂ ਦਿੱਲੀ ਆਕੇ ਵਸ ਗਏ ਸੀ। ਪਰੰਤੂ ਕੇਰਲਾ ਦੀ ਰੈਸ਼ਨਲਿਸਟ ਲਹਿਰ ਨਾਲ ਸਾਡਾ ਰਾਬਤਾ ਲਗਾਤਾਰ ਬਣਿਆ ਰਿਹਾ। ਮੇਰੇ ਪਿਤਾ ਜੋਸਫ ਐਡਮਾਰੁਕੂ ਜਿਹੜੇ ਖੁਦ ਰੈਸ਼ਨਲਿਸਟ ਲੇਖਕ ਹਨ ਅਤੇ ਕੇਰਲਾ ਤੋਂ ਛਪਦੇ 'ਮਨੋਰਮਾ ਈਅਰ ਬੁੱਕ' ਦੇ ਸੰਸਥਾਪਕ ਹਨ। 1977 ਵਿੱਚ ਉਹਨਾਂ 'ਕੇਰਲਾ ਸ਼ਬਦਮ' ਵਿੱਚ ਵੀ ਕੰਮ ਕੀਤਾ।

ਮੇਰਾ ਜਨਮ 1955 ਵਿੱਚ ਹੋਇਆ। ਮੇਰੀ ਭੈਣ ਸੀਤਾ 1957 ਵਿਚ ਪੈਦਾ ਹੋਈ ਜਿਹੜੀ ਰੈਸ਼ਨਲਿਸਟ ਖਿਆਲਾਂ ਦੀ ਹੈ ਅਤੇ ਸਵੀਡਨ ਵਿੱਚ ਟੀ. ਵੀ. ਪ੍ਰੋਡਿਊਸਰ ਹੈ। ਮੈਂ 1978 ਵਿੱਚ ਵਿਆਹ ਦਿੱਤਾ ਗਿਆ ਸੀ ਜਦੋਂ ਮੈਂ ਅਜੇ ਪੜ੍ਹਾਈ ਕਰ ਰਿਹਾ ਸੀ। ਮੇਰੇ ਦੋ ਬੱਚੀਆਂ ਨੇ ਜਨਮ ਲਿਆ। ਕੁਝ ਘਰੇਲੂ ਕਾਰਨਾਂ ਕਰਕੇ ਸਾਡਾ 1992 ਵਿੱਚ ਤਲਾਕ ਹੋ ਗਿਆ। ਮੇਰੀ ਵੱਡੀ ਲੜਕੀ 'ਸ਼ਕਤੀ' ਨੇ ਦਿੱਲੀ ਯੂਨੀਵਰਸਿਟੀ ਤੋਂ ਗਰੈਜੂਏਸ਼ਨ ਇਸੇ ਸਾਲ ਕੀਤੀ ਹੈ ਅਤੇ ਛੋਟੀ 'ਸਮਖਾਈਆ' ਅਜੇ ਦਸਵੀਂ ਵਿੱਚ ਪੜ੍ਹਦੀ ਹੈ।

**ਸੁਆਲ:** ਕੀ ਇਸ ਤੋਂ ਬਾਅਦ ਫਿਰ ਦੂਸਰੀ ਸ਼ਾਦੀ ਕੀਤੀ ? ਤੁਹਾਡੇ ਨਾਲ ਰਹਿਣ ਵਾਲੀ ਗੋਰੀ ਨਾਲ ਕੀ ਸਬੰਧ ਹਨ?

**ਜੁਆਬ :** ਤਲਾਕ ਤੋਂ ਬਾਅਦ ਮੈਂ ਵਿਆਹ ਨਹੀਂ ਕੀਤਾ। ਮੇਰੇ ਅੰਤਰਰਾਸ਼ਟਰੀ ਰੈਸ਼ਨਲਿਸਟਾਂ ਨਾਲ ਕਾਫੀ ਸਬੰਧ ਹਨ ਅਤੇ ਵੱਖ ਵੱਖ ਅੰਤਰਰਾਸ਼ਟਰੀ ਜੱਥੇਬੰਦੀਆਂ ਦੀਆਂ ਕਾਨਫਰੰਸਾਂ ਵਿਚ ਸ਼ਰੀਕ ਹੁੰਦਾ ਹਾਂ। ਜਰਮਨ ਦੀ ਇਹ ਗੋਰੀ ਮੇਰੀ ਗਰਲ ਫਰੈਂਡ ਹੈ ਅਤੇ ਮੇਰਾ ਮੇਰੇ ਕੰਮ ਵਿੱਚ ਬਹੁਤ ਸਾਰਾ ਹੱਥ ਵਟਾਉਂਦੀ ਹੈ।

**ਸੁਆਲ :** ਪੰਜਾਬ ਦੀ ਤਰਕਸ਼ੀਲ ਲਹਿਰ ਬਾਰੇ ਆਪ ਦੇ ਕੀ ਵਿਚਾਰ ਹਨ? ਤੁਸੀਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪੰਜਾਬ ਪੱਧਰ ਦੇ ਫੰਕਸ਼ਨਾਂ ਦੇ ਮੁੱਖ ਮਹਿਮਾਨ ਰਹੇ ਹੋ ਇਸ ਆਧਾਰ ਤੇ ਕੀ ਪ੍ਰਭਾਵ ਲਿਆ ਹੈ?

**ਜੁਆਬ :** ਮੈਂ ਪੰਜਾਬ ਵਿੱਚ ਤਰਕਸ਼ੀਲ ਲਹਿਰ ਤੋਂ ਬਹੁਤ ਪ੍ਰਭਾਵਤ ਹੋਇਆ ਹਾਂ। ਤਰਕਸ਼ੀਲ ਮੇਲਿਆਂ ਵਿੱਚ ਹੋਈ ਆਮ ਲੋਕਾਂ ਦੀ ਭਾਰੀ ਸ਼ਮੂਲੀਅਤ ਨੇ ਮੈਨੂੰ ਬਹੁਤ ਪ੍ਰਭਾਵਤ ਕੀਤਾ ਹੈ। ਕੇਰਲਾ ਵਿੱਚ ਸਾਡੇ ਪ੍ਰੋਗਰਾਮ ਬੁੱਧੀਜੀਵੀਆਂ ਦੇ ਸੈਮੀਨਾਰਾਂ ਤੱਕ ਹੀ ਸੀਮਤ ਹੋ ਕੇ ਰਹਿ ਜਾਂਦੇ ਹਨ। ਮੈਂ ਕਿਸੇ ਤਰਕਸ਼ੀਲ ਪ੍ਰੋਗਰਾਮ ਉਪਰ ਪੰਜਾਬ ਵਿੱਚ ਮੇਲਿਆਂ ਜਿੰਨੀ ਸ਼ਮੂਲੀਅਤ ਵਾਲੇ ਇਕੱਠ ਕਿਤੇ ਵੀ ਨਹੀਂ ਦੇਖੇ।

ਦੂਸਰਾ ਵੱਡਾ ਪ੍ਰਭਾਵ ਮੇਰੇ ਉਪਰ ਪੰਜਾਬ ਦੀ ਤਰਕਸ਼ੀਲ ਲਹਿਰ ਦਾ ਇਸ ਕਰਕੇ ਵੀ ਪਿਆ ਹੈ ਕਿ ਜਦੋਂ ਧਰਮ ਅਧਾਰਤ ਹਥਿਆਰਬੰਦ ਗੁੱਟ ਪੰਜਾਬ ਅੰਦਰ ਦਹਿਸ਼ਤ ਫੈਲਾ ਰਹੇ ਸਨ ਉਸ ਸਮੇਂ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਕੰਮ ਕਰਨਾ ਦਲੇਰੀ ਭਰਿਆ ਕਦਮ ਸੀ। ਮੈਂ ਜਦ ਵੀ ਪੰਜਾਬ ਆਇਆ ਹਾਂ ਝਿਜਕਦਾ ਰਿਹਾ ਹਾਂ ਕਿਉਂਕਿ ਪੰਜਾਬ ਅੰਦਰਲੇ ਹਾਲਾਤ ਕਾਫੀ ਬਦਤਰ ਸਨ।

**ਸੁਆਲ :** ਕੁਝ ਸਾਡੇ ਲਈ ਸੁਝਾਅ

**ਜੁਆਬ :** ਮੈਂ ਚਾਹੁੰਦਾ ਹਾਂ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਭਾਰਤ ਪੱਧਰ ਤੇ ਕੰਮ ਕਰਨ ਲਈ ਆਈ. ਆਰ. ਏ. ਵਿਚ ਆਪਣੇ ਪ੍ਰਤੀਨਿਧ ਭੇਜੇ ਭਾਵੇਂ ਇਹ ਦੋ ਹੀ ਹੋਣ। ਇਸ ਨਾਲ ਰਾਬਤਾ ਵੀ ਬਣਿਆ ਰਹੇਗਾ। ਮੈਨੂੰ ਤਰਕਸ਼ੀਲ ਰਸਾਲੇ ਦੀਆਂ ਪੰਜ ਕਾਪੀਆਂ ਜ਼ਰੂਰ ਭੇਜ ਦਿਆ ਕਰੋ। ਭਾਵੇ ਮੈਂ ਪੰਜਾਬੀ ਨਹੀਂ ਜਾਣਦਾ ਫਿਰ ਵੀ ਕੁਝ ਪੰਜਾਬੀ ਮੇਰੇ ਦੋਸਤ ਹਨ ਮੈਂ ਉਹਨਾਂ ਵਿਚ ਵੰਡ ਦਿਆ ਕਰਾਂਗਾ ਅਤੇ ਉਹਨਾ ਰਾਹੀਂ ਤੁਹਾਡੇ ਕੰਮ ਸਬੰਧੀ ਜਾਣਕਾਰੀ ਵੀ ਮਿਲਦੀ ਰਹੇਗੀ।

..............



*ਵਿਗਿਆਨ ਦੀ ਨਵੀਂ ਮਹਾਨ ਖੋਜ*

# ਮਨੁੱਖੀ ਜੀਨਾਂ ਦੀ ਨਕਸ਼ਾਬੰਦੀ

*ਰਾਜਪਾਲ ਸਿੰਘ*

ਇਸ ਸਾਲ ਵਿਗਿਆਨ ਨੇ ਇਕ ਹੋਰ ਬੜੀ ਵੱਡੀ ਪੁਲਾਂਘ ਪੁੱਟੀ ਹੈ, 25 ਜੂਨ ਨੂੰ ਐਲਾਨੀ ਗਈ ਇਸ ਖੋਜ ਨਾਲ ਜੀਵ ਵਿਗਿਆਨ ਇਕ ਨਵੇਂ ਦੌਰ ਵਿੱਚ ਦਾਖਲ ਹੋ ਗਿਆ ਹੈ ਖਾਸ ਕਰ ਮਨੁੱਖੀ ਸਰੀਰ ਵਿਗਿਆਨ ਅੱਗੇ ਨਵੀਆਂ ਖੋਜਾਂ ਅਤੇ ਨਵੀਆਂ ਸੰਭਾਵਨਾਵਾਂ ਦੇ ਵੱਡੇ ਰਾਹ ਖੁੱਲ੍ਹ ਗਏ ਹਨ। ਜਿਵੇਂ ਪਿਛਲੇ ਦੋ ਦਹਾਕਿਆਂ ਵਿੱਚ ਕੰਪਿਊਟਰ ਨੇ ਸਾਰੇ ਸੰਸਾਰ ਨੂੰ ਤਬਦੀਲ ਕਰ ਦਿੱਤਾ ਹੈ ਇਵੇ ਹੀ ਇਸ ਖੋਜ ਸਦਕਾ ਆਉਂਦੇ ਦਹਾਕਿਆਂ ਵਿੱਚ ਦਵਾਈਆਂ ਅਤੇ ਇਲਾਜ ਦੇ ਖੇਤਰ, ਮਨੁੱਖੀ ਨਸਲ ਨੂੰ ਵਧੀਆ ਬਨਾਉਣ ਅਤੇ ਜੀਵ-ਰਸਾਇਣ ਵਿਗਿਆਨਂ ਦੇ ਹੋਰ ਖੇਤਰਾਂ ਵਿੱਚ ਬਹੁਤ ਹੀ ਹੈਰਾਨੀਜਨਕ ਸਿੱਟੇ ਨਿਕਲਣ ਲਈ ਆਧਾਰ ਤਿਆਰ ਹੋ ਗਿਆ ਹੈ।

**ਇਹ ਖੋਜ ਹੈ ਕੀ? -**

ਇਸਨੂੰ ਸਮਝਣ ਲਈ ਸਾਨੂੰ ਜੀਵ-ਵਿਗਿਆਨ ਦੀਆਂ ਕੁਝ ਬੁਨਿਆਦੀ ਗੱਲਾਂ ਨੂੰ ਸਮਝਣਾ ਪਵੇਗਾ। ਮਨੁੱਖੀ ਸਰੀਰ ਦੇ ਹਰ ਸੈੱਲ ਦੇ ਕੇਂਦਰ ਵਿੱਚ ਕੁਝ ਜੈਨੇਟਿਕ ਪਦਾਰਥ ਹੁੰਦਾ ਹੈ ਜਿਸਨੂੰ ਜੀਨੋਮ (Genome) ਨਾਮ ਦਿਤਾ ਗਿਆ ਹੈ। ਇਸ ਪਦਾਰਥ ਵਿਚ 23 ਜੋੜ ਕਰੋਮੋਸੋਮਜ਼ ਦੇ ਹੁੰਦੇ ਹਨ। ਇਹ ਕਰੋਮੋਸੋਮ ਜਿਸ ਰਸਾਇਣਕ ਪਦਾਰਥ ਦੇ ਬਣੇ ਹੁੰਦੇ ਹਨ ਉਸਨੂੰ DNA ਕਿਹਾ ਜਾਂਦਾ ਹੈ (DNA ਭਾਵ Deoxyribo Nucleic Acid) DNA ਦੀ ਰਚਨਾ ਇੱਕ ਘੁੰਮਵੀਂ ਪੌੜੀ ਵਾਂਗ ਹੁੰਦੀ ਹੈ। ਹਰ ਮਨੁੱਖੀ ਸੈੱਲ ਵਿਚ DNA ਦੀ ਕੁੱਲ ਲੰਬਾਈ 2 ਮੀਟਰ ਦੇ ਲੱਗਭਗ ਹੁੰਦੀ ਹੈ। ਇਸ DNA ਵਿਚ 4 ਪ੍ਰਕਾਰ ਦੇ ਰਸਾਇਣੀ ਕਣ Adenine (A), Cytosine (C), Thymine (T), and Guanine( G) ਹੁੰਦੇ ਜਿਹਨਾਂ ਦੀ ਸਾਰੇ DNA ਵਿਚ ਕੁੱਲਂ ਗਿਣਤੀ 3 ਅਰਬ ਦੇ ਲੱਗਭਗ ਹੁੰਦੀ ਹੈ। ਇਹ ਤਿੰਨ ਅਰਬ ਰਸਾਇਣੀ ਕਣ ਹੀ ਅੱਗੇ ਇੱਕ ਲੱਖ ਦੇ ਲਗਭੱਗ ਜੀਨ (Gene) ਬਣਾਉਂਦੇ ਹਨ ਜੋ ਮਨੁੱਖ ਦੇ ਗੁਣਾਂ ਔਗੁਣਾਂ ਨੂੰ ਨਿਰਧਾਰਤ ਕਰਦੇ ਹਨ। ਤੱਤ ਰੂਪ ਵਿੱਚ ਇਹਨਾਂ ਤਿੰਨ ਅਰਬ ਰਸਾਇਣੀ ਕਣਾਂ ਦੀ ਤਰਤੀਬ ਹੀ ਮਨੁੱਖੀ ਸਰੀਰ ਦੀ ਹਰ ਗਤੀਵਿਧੀ ਅਤੇ ਹਰ ਛੋਟੀ ਤੋਂ ਛੋਟੀ ਬਣਤਰ ਨੂੰ ਨਿਰਧਾਰਤ ਕਰਦੀ ਹੈ। ਅਤੇ ਇਸ ਮਹੀਨੇ ਹੋਈ ਖੋਜ ਨੇ ਮਨੁੱਖੀ ਜੀਨੋਮ ਦੇ ਇਨ੍ਹਾਂ 3 ਅਰਬ ਰਸਾਇਣੀ ਕਣਾਂ ਦੀ ਤਰਤੀਬ ਦੀ ਨਕਸ਼ਾਬੰਦੀ ਕਰ ਲਈ ਹੈ।

ਇਹ ਤਰਤੀਬ ਲੱਭਣੀ ਕੋਈ ਸੌਖੀ ਗੱਲ ਨਹੀਂ ਸੀ। 3 ਅਰਬ ਕਣਾਂ ਦੀ ਤਰਤੀਬ, ਉਹ ਵੀ ਅਣੂ ਪੱਧਰ ਦੇ ਕਣਾਂ ਦੀ ਬਹੁਤ ਹੀ ਗੁੰਝਲਦਾਰ ਵਰਤਾਰਾ ਹੈ। ਇਹ ਤਾਂ ਅਤਿ ਕਾਬਲ ਕੰਪਿਊਟਰ ਆ ਜਾਣ ਦਾ ਹੀ ਕਮਾਲ ਹੈ ਕਿ ਅਜਿਹੀ ਗੁੰਝਲਦਾਰ ਰਚਨਾ ਦੀਆਂ ਗੁੰਝਲਾਂ ਨੂੰ ਲੱਭ ਲੱਭ ਸਿੱਧਾ ਕੀਤਾ ਜਾ ਸਕਿਆ। ਵਧੇਰੇ ਸਮੱਰਥਾਵਾਨ ਕੰਪਿਊਟਰਾਂ ਬਿਨਾਂ ਇਸਨੂੰ ਹੱਲ ਕਰਨਾ ਕਿੰਨਾ ਮੁਸ਼ਕਿਲ ਸੀ ਇਸਦਾ ਅੰਦਾਜਾ ਇਥੋਂ ਲਾਇਆ ਜਾਂ ਸਕਦਾ ਹੈ ਕਿ ਪਹਿਲਾਂ ਯੀਸਟ (ਖਮੀਰ) ਦੇ ਸੈੱਲ ਦਾ ਜੀਨੋਮ ਪਤਾ ਲਾਉਣ ਵਿੱਚ 10 ਸਾਲ ਲੱਗੇ ਸਨ ਜਿਸ ਨੂੰ ਆਧੁਨਿਕ ਵਿਧੀਆਂ ਅਤੇ ਕੰਪਿਊਟਰ ਦੀ ਸਹਾਇਤਾ ਨਾਲ ਹੁਣ ਇੱਕ ਦਿਨ ਵਿੱਚ ਹੀ ਹੱਲ ਕੀਤਾ ਜਾ ਸਕਦਾ ਹੈ। 10 ਸਾਲ ਦਾ ਕੰਮ ਇਕ ਦਿਨ ਵਿੱਚ ਕਰ ਸਕਣ ਦੀ ਸੱਮਰਥਾ ਆ ਜਾਣ ਨੇ ਹੀ ਮਨੁੱਖ ਨੂੰ ਮਨੁੱਖ ਦੇ ਆਪਣੇ ਜੀਨੋਮ ਦਾ ਵਿਸ਼ਲੇਸ਼ਣ ਕਰਨ ਦੇ ਕਾਰਜ ਨੂੰ ਹੱਥ ਪਾਉਣ ਦੀ ਹਿੰਮਤ ਦਿੱਤੀ।

**ਖੋਜ ਦਾ ਇਤਿਹਾਸ -**

D.N.A. ਦੀ ਬਣਤਰ ਸਮਝਣ ਵਿੱਚ ਪਹਿਲੀ ਮਹੱਤਵਪੂਰਨ ਸਫਲਤਾ 1953 ਵਿੱਚ ਮਿਲੀ ਸੀ ਜਦ ਜੇਮਜ਼ ਵਾਟਸਨ ਅਤੇ ਫਰਾਂਸਿਸ ਕਰਿੱਕ ਨੇ ਇਹ ਲੱਭਿਆ ਕਿ ਇਸ ਦੀ ਬਣਤਰ ਘੁੰਮਵੀਂ ਪੌੜੀ ਵਾਂਗ ਹੁੰਦੀ ਹੈ। ਜਿਸ ਵਿੱਚ ਪਹਿਲਾਂ ਵਰਣਨ ਕੀਤੇ ਚਾਰ ਰਸਾਇਣੀ ਕਣ ਵੱਖ ਵੱਖ ਜੋੜਿਆਂ ਦੇ ਰੂਪ ਵਿਚ ਪੌੜੀ ਦੇ ਡੰਡੇ ਬਣਾਉਂਦੇ ਹਨ। ਇਸ ਖੋਜ ਲਈ ਵਾਟਸਨ ਅਤੇ ਕਰਿੱਕ ਨੂੰ ਸਾਂਝੇ ਤੌਰ ਤੇ ਨੋਬਲ ਇਨਾਮ ਵੀ ਮਿਲਿਆ। ਇਸ ਤੋਂ ਬਾਅਦ ਇਸ ਖੇਤਰ ਵਿੱਚ ਥੋੜ੍ਹੀ ਬਹੁਤ ਹੋਰ ਪ੍ਰਗਤੀ ਹੁੰਦੀ ਰਹੀ ਜਿਨ੍ਹਾਂ ਵਿੱਚ ਭਾਰਤੀ ਮੂਲ ਦੇ ਵਿਗਿਆਨੀ ਹਰਗੋਬਿੰਦ ਖੁਰਾਣਾ ਦਾ ਨਾਮ ਵੀ ਜ਼ਿਕਰਯੋਗ ਹੈ ਜਿਨ੍ਹਾਂ ਨੇ ਇਕ ਜੀਵਾਣੂ ਦੇ ਜੀਨ ਦੀ ਬਣਤਰ ਤੇ ਖੋਜ ਕਰਕੇ ਇਸਨੂੰ ਬਣਾਵਟੀ ਢੰਗ ਨਾਲ ਬਨਾਉਣ ਵਿੱਚ ਸਫਲਤਾ ਪ੍ਰਾਪਤ ਕੀਤੀ। ਪਰ ਇਸ ਤੋ ਬਾਅਦ ਵੀ ਮਨੁੱਖ ਦੇ ਜੈਨੇਟਿਕ ਕੋਡ ਨੂੰ ਪੂਰਾ ਸੂਰਾ ਹੱਲ ਕਰਨਾ ਬਹੁਤ ਲੰਮਾ ਕਾਰਜ ਜਾਪਦਾ ਸੀ। ਖੈਰ ਜਦ ਵੀਹਵੀਂ ਸਦੀ ਦੇ ਅੰਤਲੇ ਦਹਾਕੇ ਵਿੱਚ ਕੰਪਿਊਟਰਾਂ ਨੇ ਗੁੰਝਲਦਾਰ ਅੰਕੜਿਆਂ ਦਾ ਸਾਰ ਤਿਆਰ ਕਰ ਕੇ ਸਮਝਣਯੋਗ ਬਨਾਉਣ ਦੀ ਸਹੂਲਤ ਪੈਦਾ ਕਰ ਦਿੱਤੀ ਅਤੇ ਦੂਜੇ ਪਾਸੇ ਰਸਾਇਣਕ ਵਿਸ਼ਲੇਸ਼ਣ ਦੀਆਂ ਆਧੁਨਿਕ ਤਕਨੀਕਾਂ ਵਿਕਸਿਤ ਹੋ ਗਈਆਂ ਤਾਂ ਮਨੁੱਖੀ ਜੀਨ ਦੇ ਜੈਨੇਟਿਕ ਕੋਡ ਨੂੰ ਹੱਲ ਕਰਨ ਦੀ ਇੱਕ ਦੌੜ ਸ਼ੁਰੂ ਹੋ ਗਈ। ਇਸ ਦੌੜ ਵਿੱਚ ਮੁੱਖ ਮੁਕਾਬਲਾ ਦੋ ਸੰਸਥਾਵਾਂ ਵਿਚ ਬਣ ਗਿਆ ਸੀ, ਇਕ ਸੀ ਕੁਝ ਵਿਕਸਿਤ ਦੇਸਾਂ ਦਾ ਸਾਂਝਾ ਉਦਮ Human Genome Project ਅਤੇ ਦੂਸਰੀ ਸੀ ਇਕ ਪ੍ਰਾਈਵੇਟ ਕੰਪਨੀ Celera Genomics. ਜਿਵੇਂ ਕਿ ਅਜੋਕੇ ਦੌਰ ਵਿਚ ਅਕਸਰ ਹੋ ਰਿਹਾ ਹੈ, ਪ੍ਰਾਈਵੇਟ ਕੰਪਨੀ ਬਾਜੀ ਮਾਰ ਗਈ ਅਤੇ ਉਸਨੇ ਮਨੁੱਖੀ ਜੀਨੋਮ ਦਾ ਵਿਸ਼ਲੇਸਣ ਪੇਸ਼ ਕਰਨ ਵਿਚ ਪਹਿਲ ਕਰ ਕੇ ਖੋਜ ਦਾ ਸਿਹਰਾ ਆਪਣੇਂ ਸਿਰ ਸਜਾ ਲਿਆ।

**ਇਸ ਖੋਜ ਦਾ ਮਹੱਤਵ :**

ਹੁਣ ਸਵਾਲ ਖੜਾ ਹੁੰਦਾ ਹੈ ਕਿ ਆਖਰ ਇਸ ਖੋਜ ਦਾ ਐਨਾ ਜ਼ਿਆਦਾ ਮਹੱਤਵ ਕਿਉਂ ਹੈ। ਸਭ ਤੋਂ ਪਹਿਲੀ ਗੱਲ ਤਾਂ ਇਹ ਸਪਸ਼ਟ ਹੋਣੀ ਚਾਹੀਦੀ ਹੈ ਕਿ ਕੋਈ ਮਨੁੱਖ ਜਾਂ ਕੋਈ ਵੀ

ਜੀਵ ਕਿਹੋ ਜਿਹਾ ਹੈ ਇਸਦਾ ਆਧਾਰ ਉਸਨੂੰ ਵਿਰਸੇ ਵਿੱਚ ਮਿਲੇ ਜੀਨ ਹੀ ਨਿਰਧਾਰਤ ਕਰਦੇ ਹਨ। ਚਾਹੇ ਵਿਰਸੇ ਦੇ ਨਾਲੰ ਨਾਲ ਉਸਨੂੰ ਜੀਵਨ ਕਾਲ ਵਿਚ ਮਿਲਿਆ ਵਾਤਾਵਰਣ ਵੀ ਮਹੱਤਵਪੂਰਨ ਰੋਲ ਨਿਭਾਉਂਦਾ ਹੈ ਪਰ ਮਨੁੱਖ ਦਾ ਰੰਗ ਰੂਪ, ਕੱਦ ਕਾਠ, ਸਰੀਰਕ ਚਾਲ ਢਾਲ, ਬੁੱਧੀ ਦਾ ਪੱਧਰ, ਕੁਝ ਬਿਮਾਰੀਆਂ ਪ੍ਰਤੀ ਝੁਕਾਅ , ਮਾਨਸਿਕ ਤਕੜਾਈ ਜਾਂ ਕਮਜੋਰੀ ਆਦਿ ਹਜਾਰਾਂ ਲੱਖਾਂ ਗੁਣ ਉਸਦੇ ਜੀਨਜ਼ ਤੇ ਹੀ ਨਿਰਭਰ ਕਰਦੇ ਹਨ। ਵਿਰਸੇ ਅਤੇ ਵਾਤਾਵਰਣ ਦੇ ਮੁਕਾਬਲਤਨ ਰੋਲ ਬਾਰੇ ਕੋਈ ਬੇਲੋੜੀ ਬਹਿਸ ਨਾ ਚਲ ਪਵੇ ਇਸ ਲਈ ਇਹ ਸਪਸ਼ਟ ਕੀਤਾ ਜਾਂਦਾ ਹੈ ਕਿ ਕਿਸੇ ਮਨੁੱਖ ਨੂੰ ਮਿਲਿਆ ਵਾਤਾਵਰਣ ਵੀ ਉਸਦੇ ਉਪਰੋਕਤ ਗੁਣਾਂ ਉਤੇ ਅਸਰਅੰਦਾਜ਼ ਹੁੰਦਾ ਹੈ ਪਰ ਇਹ ਉਸਦੇ ਜੀਨਜ਼ ਰਾਹੀਂ ਨਿਰਧਾਰਤ ਕੀਤੇ ਗੁਣਾਂ ਨੂੰ ਇੱਕ ਹੱਦ ਤਕ ਹੀ ਵਧਾ ਘਟਾ ਸਕਦੇ ਹਨ। ਜਿਵੇਂ ਕਿ ਕੇਵਲ ਚੰਗੀ ਖੁਰਾਕ ਖਾਣ ਨਾਲ ਹਰ ਵਿਅਕਤੀ ਦਾਰਾ ਸਿੰਘ ਨਹੀਂ ਬਣ ਸਕਦਾ ਅਤੇ ਨਾ ਹੀ ਮਹਿੰਗੇ ਸਕੂਲਾਂ ਵਿਚ ਪੜ੍ਹਾਉਣ ਨਾਲ ਇਕ ਹੱਦ ਤੋਂ ਅਗੇ ਅਕਾਦਮਿਕ ਪ੍ਰਾਪਤੀਆਂ ਕਰ ਸਕਦਾ ਹੈ। ਵਾਤਾਵਰਣ ਦਾ ਵਧੇਰੇ ਅਸਰ ਕਈ ਪੀੜ੍ਹੀਆਂ ਬਾਅਦ ਜਾਕੇ ਹੀ ਹੁੰਦਾ ਹੈ ਭਾਵ ਜੇ ਕਈ ਪੀੜ੍ਹੀਆਂ ਤੱਕ ਲਗਾਤਾਰ ਵਧੀਆ ਵਾਤਾਵਰਣ ਮਿਲਦਾ ਹੈ ਤਾਂ ਕੁਝ ਪੀੜੀਆਂ ਬਾਅਦ ਇਸਦਾ ਅਸਰ ਦਿਖਾਈ ਦੇਣ ਲਗਦਾ ਹੈ ਜੋ ਕਿ ਬਹੁਤ ਲੰਮਾ ਅਮਲ ਹੈ।

ਹੁਣ ਤੱਕ ਮਨੁੱਖ ਦੇ ਸਰੀਰਕ, ਮਾਨਸਿਕ ਅਤੇ ਸਮਾਜਿਕ ਗੁਣਾਂ ਨੂੰ ਸੁਧਾਰਣ ਅਤੇ ਬੀਮਾਰੀਆਂ/ਔਗਣਾਂ ਨੂੰ ਦੂਰ ਕਰਨ ਲਈ ਵਾਤਾਵਰਣ ਨੂੰ ਹੀ ਬਦਲਣ ਜਾਂ ਕੰਟਰੋਲ ਕਰਨ ਵੱਲ ਧਿਆਨ ਦਿੱਤਾ ਜਾਂਦਾ ਸੀ ਕਿਉਂਕਿ ਇਹੀ ਮਨੁੱਖ ਦੇ ਵੱਸ ਵਿਚ ਸੀ। ਜੈਨੇਟਿਕ ਪੱਖ ਨੂੰ ਸੁਧਾਰਣ ਦਾ ਇਕੋ ਰਾਹ ਸੀ ਕਿ ਚੰਗੇ ਗੁਣਾਂ ਵਾਲੇ ਨਰ ਮਾਦਾ ਦਾ ਮੇਲ ਕਰਵਾਇਆ ਜਾਵੇ। ਪਰ ਇਹ ਢੰਗ ਜਾਨਵਰਾਂ ਤੇ ਤਾਂ ਸੰਭਵ ਸੀ ਪ੍ਰੰਤੂ ਮਨੁੱਖਾਂ ਤੇ ਇਸਨੂੰ ਵੱਡੀ ਪੱਧਰ ਤੇ ਲਾਗੂ ਨਹੀਂ ਕੀਤਾ ਜਾ ਸਕਦਾ ਸੀ। ਸੋ ਸਰੀਰਕ ਮਾਨਸਿਕ ਵਿਗਾੜਾਂ ਤੋਂ ਰਹਿਤ ਸੁੰਦਰ, ਸਿਹਤਮੰਦ, ਬੁੱਧੀਮਾਨ ਅਤੇ ਸਮਾਜਿਕ ਪੱਖੋਂ ਵਧੀਆ ਝੁਕਾਵਾਂ ਵਾਲੇ ਵਿਅਕਤੀ ਪੈਦਾ ਕਰਨੇ ਮਨੁੱਖ ਲਈ ਅਜੇ ਤੀਕ ਇਕ ਸੁਪਨਾ ਹੀ ਚੱਲ ਰਿਹਾ ਹੈਂ।

ਮਨੁੱਖੀ ਜੀਨ ਦੀ ਨਕਸ਼ਾਬੰਦੀ ਹੋਣ ਨਾਲ ਮਨੁੱਖ ਦੇ ਇਸ ਸੁਫਨੇ ਦੀ ਪੂਰਤੀ ਲਈ ਕੋਸ਼ਿਸਾਂ ਨੂੰ ਫਲ ਲੱਗਣ ਲੱਗੇਗਾ। ਇਹ ਖੋਜ ਸਾਨੂੰ ਦੱਸੇਗੀ ਕਿ ਲੰਮੇ ਅਤੇ ਮਧਰੇ ਵਿਅਕਤੀਆਂ D.N.A. ਦੀ ਬਣਤਰ ਵਿਚ ਕੀ ਫਰਕ ਹੈ, ਗੋਰੇ ਅਤੇ ਕਾਲੇ ਵਿੱਚ ਕੀ ? ਇਸ ਤੋਂ ਸਾਨੂੰ ਪਤਾ ਚੱਲੇਗਾ ਕਿ ਕਿਹੜਾ ਜੀਨ ਜਾਂ ਜੀਨ ਦਾ ਅੱਗੇ ਕਿਹੜਾ ਹਿੱਸਾ ਆਦਮੀ ਦੇ ਮੋਟਾਪੇ ਨੂੰ ਕੰਟਰੋਲ ਕਰਦਾ ਹੈ ਅਤੇ ਕਿਹੜਾ ਜੀਨ ਮੰਦ ਬੁੱਧੀ ਜਾਂ ਮਾਨਸਿਕ ਪੱਖੋਂ ਕਮਜੋਰ ਬੱਚਿਆਂ ਲਈ ਜਿਮੇਂਵਾਰ ਹੈ। ਇਵੇਂ ਹੀ ਹੋਰ ਸਰੀਰਕ/ਮਾਨਸਿਕ ਗੁਣਾਂ ਔਗੁਣਾਂ ਦੀਆਂ ਜਿਮੇਂਵਾਰ ਜੈਨੇਟਿਕ ਬਣਤਰਾਂ ਕੁਝ ਸਾਲਾਂ ਵਿਚ ਹੀ ਪਛਾਣ ਲਈਆਂ ਜਾਣਗੀਆਂ ਪਰ ਇਸ ਦਾ ਮਤਲਬ ਇਹ ਬਿਲਕੁਲ ਨਹੀਂ ਕਿ ਮਨੁੱਖੀ ਜੀਨ ਦੀ ਨਕਸ਼ਾਬੰਦੀ ਹੋਣ ਨਾਲ ਹੀ ਮਨੁੱਖ ਦੀਆਂ ਸਰੀਰਕ, ਮਾਨਸਿਕ ਸਮਸਿਆਵਾਂ ਦਾ ਹੱਲ ਹੋ ਜਾਵੇਗਾ। ਅਸਲ ਵਿਚ ਨਕਸ਼ਾਬੰਦੀ ਨੇ ਇਸ ਵਿਗਿਆਨ ਦਾ ਮੁੱਢ ਬੰਨ੍ਹ ਦਿੱਤਾ ਹੈ ਅਤੇ ਆਉਣ ਵਾਲੇ ਕਈ ਸਾਲ ਵਿਗਿਆਨਕ ਤਰੱਕੀ ਇਸ ਖੋਜ ਦੇ ਆਧਾਰ ਤੇ ਹੀ ਉਸਰੇਗੀ।

ਅਸਲ ਵਿਚ ਮਨੁੱਖੀ ਗੁਣਾਂ ਦੇ ਜਿਮੇਂਵਾਰ ਜੀਨਾਂ ਜਾਂ D.N.A. ਬਣਤਰਾਂ ਨੂੰ ਜਾਣ ਲੈਣਾ ਹੋਰ ਗੱਲ ਹੈ ਅਤੇ ਉਹਨਾਂ ਨੂੰ ਕੰਟਰੋਲ ਕਰਨਾ ਜਾਂ ਬਦਲ ਸਕਣਾ ਹੋਰ ਗੱਲ ਹੈ। ਇਸ ਖੇਤਰ ਵਿੱਚ ਜਿੰਨੀ ਕੁ ਜਾਣਕਾਰੀ ਹੁਣ ਤੱਕ ਮਨੁੱਖ ਨੇ ਹਾਸਲ ਕੀਤੀ ਹੈ ਉਸ ਵਿਚੋਂ ਆਉਣ ਵਾਲੇ ਸਮੇਂ ਦੀ ਵਿਗਿਆਨਕ ਪ੍ਰਗਤੀ ਦਾ ਭਵਿੱਖ ਨਕਸ਼ਾ ਕੁਝ ਇਸ ਤਰ੍ਹਾਂ ਉਭਰਦਾ ਹੈ।

1 ਕੁਝ ਸਾਲਾਂ ਵਿੱਚ ਹੀ ਵਿਰਸੇ ਵਿੱਚ ਮਿਲਣ ਵਾਲੀਆਂ ਬਿਮਾਰੀਆਂ ਜਾਂ ਜੀਨਜ਼ ਦੀ ਖਰਾਬੀ ਕਾਰਣ ਹੋਣ ਵਾਲੀਆਂ ਬਿਮਾਰੀਆਂ, ਜਿਹੜੀਆਂ ਹੁਣ ਲਗਭੱਗ ਲਾਇਲਾਜ ਹਨ, ਨੂੰ ਮਨੁੱਖ ਵਿਚੋਂ ਖਤਮ ਕਰਨਾ ਸੰਭਵ ਹੋ ਜਾਵੇਗਾ।

2 ਇਸ ਨਵੀਂ ਜਾਣਕਾਰੀ ਦੇ ਆਧਾਰ 'ਤੇ ਆਉਣ ਵਾਲੇ ਇਕ ਦੋ ਦਹਾਕਿਆਂ ਵਿਚ ਦਵਾਈਆਂ ਦਾ ਇਕ ਨਵਾਂ ਵਰਗ ਤਿਆਰ ਹੋ ਜਾਵੇਗਾ ਜੋ ਸਿੱਧੀ ਜੈਨੇਟਿਕ ਪਦਾਰਥ ਤੇ ਕਿਰਿਆ ਕਰਣਗੀਆਂ। ਇਹ ਨਵੀਆਂ ਦਵਾਈਆਂ ਅਜੋਕੀਆਂ ਦਵਾਈਆਂ ਦੇ ਮੁਕਾਬਲੇ ਬਹੁਤ ਜਿਆਦਾ ਅਸਰਦਾਇਕ ਹੋਣਗੀਆਂ ਕਿਉਂਕਿ ਇਹ ਬਹੁਤ ਸਾਰੇ ਸਰੀਰਕ ਰੋਗਾਂ ਦਾ ਆਧਾਰ ਹੀ ਖਤਮ ਕਰ ਦੇਣਗੀਆਂ।

3 ਖੇਤੀਬਾੜੀ ਅਤੇ ਪਸ਼ੂ ਪਾਲਣ ਵਿੱਚ ਇਨਕਲਾਬੀ ਤਬਦੀਲੀਆਂ ਆ ਜਾਣਗੀਆਂ ਕਿਉਂਕਿ ਜੈਨੇਟਿਕ ਢੰਗਾਂ ਨਾਲ ਰੋਗ ਰਹਿਤ, ਬਹੁਤ ਜਿਆਦਾ ਪੈਦਾਵਾਰ ਦੇਣ ਵਾਲੇ ਪੌਦੇ ਅਤੇ ਜਾਨਵਰ ਵਿਕਸਤ ਕੀਤੇ ਜਾਣਗੇ। ਇਨ੍ਹਾਂ ਦੀਆਂ ਜੈਨੇਟਿਕ ਬਣਤਰਾਂ ਵਿੱਚ ਇਹੋ ਜਿਹੀਆਂ ਤਬਦੀਲੀਆਂ ਕੀਤੀਆਂ ਜਾਣਗੀਆਂ ਕਿ ਇਨ੍ਹਾਂ ਤੋਂ ਪ੍ਰਾਪਤ ਹੋਣ ਵਾਲਾ ਭੋਜਨ ਖੁਰਾਕੀ ਤੱਤਾਂ ਨਾਲ ਭਰਪੂਰ ਹੋਵੇ।

4 ਪ੍ਰਦੂਸ਼ਣ ਦੇ ਮਸਲੇ ਨੂੰ ਹੱਲ ਕਰਨ ਵਿੱਚ ਵੀ ਜੈਨੇਟਿਕ ਵਿਗਿਆਨ ਮਹਤਵਪੂਰਨ ਭੂਮਿਕਾ ਨਿਭਾਵੇਗਾ ਕਿਉਂਕਿ ਅਜਿਹੇ ਸੂਖਮਜੀਵ ਪੈਦਾ ਕੀਤੇ ਜਾਣਗੇ ਜੋ ਪ੍ਰਦੂਸ਼ਣ ਕਰਨ ਵਾਲੇ ਪਦਾਰਥਾਂ ਨੂੰ ਖਤਮ ਕਰਕੇ ਹਾਨੀਰਹਿਤ ਤੱਤਾਂ ਵਿੱਚ ਬਦਲ ਦੇਣਗੇ।

5 ਸਭ ਤੋਂ ਵੱਡੀ ਗੱਲ ਕਿ ਇਸ ਖੋਜ ਨੇ ਮਨੁੱਖ ਨੂੰ ਇਹ ਸਮੱਰਥਾ ਬਖਸ਼ ਦੇਣੀ ਹੈ ਕਿ ਉਹ ਆਪਣੀ ਨਸਲ ਦਾ ਸੁਧਾਰ ਕਰ ਸਕੇ। ਇਹ ਸਮਰੱਥਾ ਹਾਸਲ ਕਰਨ ਵਿਚ ਸਮਾਂ ਲੱਗ ਸਕਦਾ ਹੈ ਕਿਉਂਕਿ ਜਿਵੇਂ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਜੈਨੇਟਿਕ ਪਦਾਰਥ ਨੂੰ ਜਾਣ ਲੈਣਾ ਹੋਰ ਗੱਲ ਹੈ ਪਰ ਇਸਨੂੰ ਤਬਦੀਲ ਜਾਂ ਕੰਟਰੋਲ ਕਰਨਾ ਹੋਰ ਗੱਲ ਹੈ। ਪਰ ਹੁਣ ਇਸਦਾ ਸਿਧਾਂਤਕ

ਬਾਕੀ ਸਫਾ 10 ਤੇ



■ ਦਰਸ਼ਨ ■

# ਭਾਰਤੀ ਫ਼ਲਸਫੇ ਵਿਚਲਾ ਰੱਬ

*ਸ੍ਰੀ ਦੇਬੀ ਪ੍ਰਸਾਦਿ ਚਟੋਪਾਧਿਆਏ*

ਕੀ ਇਹ ਦਰੁਸਤ ਹੈ ਕਿ ਬਹੁਤੇ ਭਾਰਤੀ ਫਿਲਾਸਫਰ ਪੱਕੇ ਨਾਸਤਿਕ ਸਨ ਇਸ ਸੁਆਲ ਦਾ ਇਕੋ ਇਕ ਜੁਆਬ ਹੋ ਸਕਦਾ ਹੈ ਜੋ ਕਿ ਅਜੋਕੇ ਆਸਤਿਕਾਂ ਲਈ ਬਹੁਤ ਹੀ ਪ੍ਰੇਸ਼ਾਨੀ ਭਰਿਆ ਹੈ ਅਤੇ ਮੱਧਕਾਲੀਨ ਭਾਰਤੀ ਆਸਤਿਕਾਂ ਲਈ ਵੀ ਅਜੇਹਾ ਹੀ ਹੋਵੇਗਾ। ਅਜੇਹੇ ਪ੍ਰੇਸ਼ਾਨ ਕਰਨ ਵਾਲੇ ਤੱਥਾਂ ਨੂੰ ਲੁਕੋਣ ਲਈ ਫਿਲਾਸਫਰਾਂ ਕੋਲ ਕਿਹੜੀ ਚਲਾਕੀ ਹੈ ? ਇਹ ਹੈ ਸ਼ਾਬਦਿਕ ਢੁੱਚਰਬਾਜੀ ਦਾ ਆਸਰਾ ਲੈਣਾ।

ਫਿਲਾਸਫੀ ਦੀ ਵਿਚਾਰ ਚਰਚਾ ਦੌਰਾਨ ਬੌਧਿਕ ਬੇਈਮਾਨੀ ਦਾ ਇਹ ਰੂਪ ਪ੍ਰਾਚੀਨ ਭਾਰਤ ਵਿੱਚ ਵੀ ਜ਼ਰੂਰ ਹੀ ਪ੍ਰਚਲਿਤ ਰਹਿਾ ਹੋਵੇਗਾ। ਇੱਥੋ ਤੱਕ ਕਿ ਅਜੇਹੀਆਂ ਬਹਿਸਾਂ ਦੇ ਨੇਮਾਂ ਬਾਰੇ ਮਿਲਦੇ, ਪੁਰਾਤਨ ਨਿਬੰਧਾਂ ਵਿਚ, ਇਸੇ ਤਰ੍ਹਾਂ ਦੀ ਚਲਾਕੀ ਅਤੇ ਇਸ ਦੀ ਫਲਸਫਈ ਵਿਅਰਥਤਾ ਦੇ ਦਰਸ਼ਨ ਹੁੰਦੇ ਹਨ।

ਭਾਰਤੀ ਸ਼ਬਦਾਵਲੀ ਵਿੱਚ ਇਸ ਨੂੰ Chala ਭਾਵ ਸ਼ਾਬਦਿਕ ਢੁੱਚਰਬਾਜੀ ਕਹਿੰਦੇ ਹਨ ਜਿਸ ਦਾ ਮਕਸਦ ਵਿਰੋਧੀਆਂ ਦੇ ਨਕਤਾਨਜ਼ਰ ਨੂੰ ਜਾਣ ਬੁੱਝਕੇ ਤੋੜਨਾਂ ਮਰੋੜਨਾ। ਉਨ੍ਹਾਂ ਨੂੰ ਅਜੇਹੇ ਅਰਥ ਦੇਣੇ ਜਿੰਨ੍ਹਾਂ ਨਾਲ ਉਨ੍ਹਾਂ ਦਾ ਕੋਈ ਵਾਸਤਾ ਨਹੀਂ ਸੀ ਹੁੰਦਾ। ਇਉਂ ਕਈ ਤਰੀਕਿਆਂ ਨਾਲ ਕੀਤਾ ਜਾ ਸਕਦਾ ਹੈ। ਇੰਨਾਂ ਵਿਚੋਂ ਇਕ Samayana Chala ਹੈ ਜਿਸ ਦਾ ਮਤਲਬ ਦੂਜਿਆਂ ਦੀ ਕਹੀ ਗੱਲ ਦੇ ਵਾਹਯਾਤ ਅਰਥ ਕਢਣਾ, ਜੋ ਕਿ ਬੋਲਣ ਵਾਲੇ ਦਾ ਮਨਸ਼ਾ ਨਹੀਂ ਹੁੰਦਾ

ਨਿਆਏ ਸਕੂਲ ਦੇ ਬਹੁਤ ਹੀ ਪ੍ਰਸਿੱਧ ਫਿਲਾਸਫਰ ਉਦੇਯਾਨਾ ਦੀਆਂ ਲਿਖਤਾਂ ਵਿਚ ਅਜੇਹੀ ਚਲਾਕੀ ਦੀ ਦਿਲਚਸਪ ਉਦਾਹਰਣ ਮਿਲਦੀ ਹੈ। ਆਮ ਤੌਰ ਤੇ ਜਿਸਦੀ ਰਚਨਾ *ਨਿਆਏ ਕੁਸੁਮੰਜ਼ਾਲੀ* ਨੂੰ ਭਾਰਤੀ ਅਧਿਆਤਮਵਾਦ ਦੀ ਕਲਾਸਿਕ ਰਚਨਾ ਤਸਵਰ ਕੀਤਾ ਜਾਂਦਾ ਹੈ। ਇਸ ਲਿਖਤ ਦੇ ਪਹਿਲੇ ਹਿੱਸੇ ਵਿੱਚ ਉਹ ਦਾਅਵਾ ਕਰਦਾ ਹੈ ਕਿ ਅਸਲ ਵਿੱਚ ਨਾਸਤਿਕ ਵਰਗਾ ਕੋਈ ਨਹੀਂ ਹੁੰਦਾ, ਕਿਉਂਕਿ ਆਪਣੇ ਆਪਣੇ ਢੰਗ ਨਾਲ, ਹਰ ਕੋਈ ਰੱਬ ਵਿੱਚ ਵਿਸ਼ਵਾਸ਼ ਕਰਦਾ ਹੈ.। ਅਜੇਹਾ ਅਡੰਬਰਪੂਰਨ ਅੰਦਾਜ਼ ਜਿਸ ਵਿੱਚ ਹਰ ਇਕ ਨੂੰ ਰੱਬ ਵਿੱਚ ਨਿਸਚਾਵਾਨ ਬਣਾਨ ਦੀ ਧਾਰੀ ਹੋਈ ਸੀ, ਸੰਸਕ੍ਰਿਤ ਭਾਸ਼ਾ ਅਤੇ ਸਾਹਿਤ ਦੇ ਵਿਦਿਆਰਥੀ ਲਈ ਜ਼ਰੂਰ ਹੀ ਖਿੱਚ ਰਖਦਾ ਹੋਵੇਗਾ। ਭਾਰਤੀ ਫਿਲਾਸਫੀ ਦੇ ਅਸਲੀ ਇਤਿਹਾਸ ਦੇ ਇਮਾਨਦਾਰ ਵਿਦਿਆਰਥੀ ਲਈ ਇਹ ਇਕ ਸੋਚੇ ਸਮਝੇ ਵਿਗਾੜ ਉਪਰਲਾ ਸ਼ਾਬਦਿਕ ਓੜਨਾ ਹੈ। ਸਾਂਖਿਆ ਫਿਲਾਸਫਰਾਂ ਜਾਂ ਕਪਿਲਾ ਦੇ ਪੈਰੋਕਾਰਾਂ ਬੋਧੀਆਂ, ਦਿਗੰਬਰ ਜੈਨੀਆਂ, ਮੀਮਾਸਕਾਂ ਅਤੇ ਚਾਰਵਾਕਾਂ ਤੱਕ, ਸਾਰਿਆਂ ਦਾ ਰੱਬ ਵਿੱਚ ਵਿਸ਼ਵਾਸ਼ ਰੱਖਣ ਵਾਲਿਆਂ ਵਜੋਂ ਹਵਾਲਾ ਦਿੱਤਾ ਗਿਆ ਹੈ। ਭਾਵੇਂ ਕਿ ਇਨ੍ਹਾਂ ਸਾਰਿਆਂ ਨੇ ਉਸਦੀ ਸੰਭਾਵੀ ਹੋਂਦ ਖਿਲਾਫ ਪੂਰੀ ਵਾਹ ਦੇ ਨਾਲ ਦਲੀਲਾਂ ਦਿੱਤੀਆਂ। ਸੰਖੇਪ ਵਿੱਚ, ਕਿਸੇ ਸਟੇਜੀ ਜਾਦੂਗਰ ਨੂੰ ਸ਼ਰਮਸ਼ਾਰ ਕਰਨ ਦੀ ਹੱਦ ਤੱਕ, ਉਹ ਨਾਮੀ ਨਾਸਤਿਕਾਂ ਨਾਲ ਭਰੇ ਟੋਪ ਵਿੱਚੋਂ ਸ਼ਰਧਾਵਾਨ ਆਸਤਿਕਾਂ ਦੀਆਂ ਰੂਹਾਂ ਬੁਲਾਉਣ ਦਾ ਇਕ ਮਹਾਨ ਟ੍ਰਿਕ ਕਰਦਾ ਹੈ। ਅਤੇ ਇਸ ਜਾਦੂ ਨੂੰ ਕਰਨ ਲਈ ਉਹ ਕੀ ਕੋਸ਼ਿਸ਼ ਕਰਦਾ ਹੈ ਭਾਰਤੀ ਫਿਲਾਸਫਰਾਂ ਨੇ ਇਸ ਨੂੰ *ਸਮਨ ਵਿਆਛਲ* ਕਿਹਾ, ਨਾਸਤਿਕਾਂ ਦੀ ਸਹੀ ਸਥਿਤੀ ਦਾ ਜਾਣਬੁਝ ਕੇ ਵਿਗਾੜਿਆ ਸਰੂਪ ।

ਫਿਲਾਸਫਰਾਂ ਨੇ ਕਪਿਲ ਨੂੰ ਪਹਿਲਾ ਗਿਆਨੀ ਜਾਂ ਆਦਿ ਵਿਦਵਾਨ ਦੇ ਤੌਰ ਤੇ ਵਡਿਆਇਆ ਹੈ। ਜਿਵੇਂ ਬੋਧੀਆਂ ਤੇ ਜੈਨੀਆਂ ਨੇ ਬੁੱਧ ਅਤੇ ਜੈਨ ਦੀ ਸਿਆਣਪ ਦੀ ਕਿਸੇ ਵੀ ਸੀਮਾ ਦੇ ਮੰਨਣ ਤੋਂ ਇਨਕਾਰ ਕੀਤਾ। ਪਰ ਕੀ ਇਸ ਦਾ ਭਾਵ ਇਹ ਹੈ ਕਿ ਉਹ ਸਰਬ ਜਾਣੀਜਾਣ ਭਾਵ ਰੱਬ ਵਿੱਚ ਯਕੀਨ ਕਰਦੇ ਸਨ? ਸਾਂਖਿਆ ਸਕੂਲ ਵਲੋਂ ਆਵਦੀ ਫਿਲਾਸਫੀ ਦੇ ਆਗੂਆਂ ਨੂੰ ਗੰਭੀਰ ਸਿਆਣੇ ਮੰਨਣ ਦਾ ਇਕ ਕਾਰਣ ਇਹ ਸੀ ਕਿ ਉਨ੍ਹਾਂ ਨੇ ਰੱਬ ਦੇ ਦਖਲ ਤੋਂ ਬਿਨਾਂ ਬ੍ਰਹਿਮੰਡ ਦੇ ਵਿਕਾਸ ਦੀ ਵਿਆਖਿਆ ਦੇਣ ਦੀ ਕੋਸ਼ਿਸ ਕੀਤੀ। ਮੋਟੇ ਤੌਰ ਤੇ ਇਹੋ ਗੱਲ ਬੋਧੀਆਂ ਅਤੇ ਜੈਨੀਆਂ ਦੇ ਸੰਬੰਧ ਵਿੱਚ ਵੀ ਠੀਕ ਹੈ। ਮੀਮਾਂਸਕ ਉਨ੍ਹਾਂ ਵੈਦਿਕ ਹੁਕਮਨਾਮਿਆਂ ਵਿੱਚ ਪੱਕਾ ਯਕੀਨ ਕਰਦੇ ਸਨ ਜੋ ਜਾਦੂਈ ਕਰਮਕਾਂਡਾਂ ਦੀ ਪਾਲਣਾ ਨਾਲ ਸੰਬੰਧ ਰਖਦੇ ਸਨ। ਮੀਮਾਂਸਕਾਂ ਦੇ ਸਾਹਿਤ ਵਿੱਚ ਇਸ ਅਜ਼ੀਬ ਖਿਆਲ ਦੇ ਕਿਤੇ ਵੀ ਦਰਸ਼ਨ ਨਹੀਂ ਹੁੰਦੇ ਕਿ ਵੈਦਕ ਹੁਕਮਨਾਮੇ ਪੂਜਣਯੋਗ ਹਨ। ਇਸ ਦੇ ਵਿਪਰੀਤ ਮੀਮਾਂਸਕ ਇਹ ਵਿਆਖਿਆ ਕਰਦਿਆਂ ਕਦੇ ਨਹੀਂ ਸੀ ਥੱਕਦੇ ਕਿ ਰੱਬ ਨੂੰ ਰੱਦ ਕਰਨਾ ਉਨ੍ਹਾਂ ਲਈ ਜ਼ਰੂਰੀ ਸੀ ਅਤੇ ਇਸ ਤਰ੍ਹਾਂ ਪੂਜਾ ਦੀ ਕਾਰਗਰੀ। ਕਿਉਂਕਿ ਉਹ ਵੈਦਿਕ ਹੁਕਮਨਾਮਿਆਂ ਦੀ ਮੁੰਕਮਲ ਪ੍ਰਮਾਣਿਕਤਾ ਲਈ ਥਾਂ ਬਨਾਉਣ ਲੋਚਦੇ ਸਨ।। ਕਰਮਕਾਂਡਾਂ ਨੂੰ ਆਪਣੀ ਅੰਤਰੀਵ ਗੁਣਵੰਤਾ ਕਾਰਣ ਉਨ੍ਹਾਂ ਨਾਲ ਸੰਬੰਧਿਤ ਸਿੱਟੇ ਰੱਖਣ ਵਾਲੇ ਮੰਨਿਆ ਜਾਂਦਾ ਸੀ। ਇਸ ਵਿਸ਼ਵਾਸ ਵਿੱਚ ਕਿਸੇ ਦੈਵੀ ਦਖ਼ਲ ਲਈ ਕੋਈ ਥਾਂ ਨਹੀਂ ਸੀ।

ਪ੍ਰੰਤੂ ਉਦੇਯਾਨ ਦੇ *chal* ਦੀ ਹੱਦ, ਉਸ ਵਲੋਂ ਚਾਰਵਾਕਾਂ ਦੇ ਚਰਿਤਰ ਚਿਤਰਣ ਵਿਚ ਦੇਖੀ ਜਾ ਸਕਦੀ ਹੈ। ਜਿਸ ਵਿੱਚ ਉਹ ਉਨ੍ਹਾਂ ਨੂੰ ਰੱਬ ਦੇ ਉਪਾਸ਼ਕ ਕਹਿੰਦਾ ਹੈ। ਇਸਦਾ ਆਧਾਰ ਇਹ ਸੀ ਕਿ ਉਹ ਇਕ ਅਜੇਹੀ ਹੋਂਦ ਵਿਚ ਵਿਸ਼ਵਾਸ ਕਰਦੇ ਸੀ ਜਿਸ ਦੀ ਸੱਤਾ ਦੁਨੀਆਂ ਦੀਆਂ ਪਰੰਪਰਾਵਾਂ ਨਾਲ ਸਥਾਪਿਤ ਹੋਈ ਹੈ। ਮਗਰਲੇ ਲੇਖਕਾਂ ਨੇ ਇਸ ਵਿਚੋਂ ਕੁਝ

ਅਰਥਾਂ ਨੂੰ ਨਸ਼ਟ ਹੋਣ ਤੋਂ ਬਚਾਉਣ ਦੀ ਕੋਸ਼ਿਸ ਕੀਤੀ। ਪਰੰਤੂ ਇਹ ਅਸੰਭਵ ਨੂੰ ਪ੍ਰਾਪਤ ਕਰਨ ਵਰਗੀ ਗੱਲ ਸੀ। *chal* ਇਕ ਊਟਪਟਾਂਗ ਗੱਲ ਹੈ ਅਤੇ ਇਸ ਦਾ ਕੋਈ ਮਤਲਬ ਨਹੀਂ ਬਣਦਾ। ਇਸ ਬੇਤੁਕੇਪਣ ਨੂੰ ਸਮਝਣ ਲਈ ਆਧੁਨਿਕ ਸਥਿਤੀ ਸਾਡੀ ਮਦਦ ਕਰੇਗੀ। ਬਹੁਤ ਹੀ ਵਧੀਆ ਉਦਾਹਰਣ ਮਾਰਕਸ ਲੈਨਿਨ ਅਤੇ ਕਮਿਊਨਿਜਮ ਵਿੱਚ ਧਰਮ ਦੀ ਖੋਜ ਹੈ।

ਰਾਧਾ ਕ੍ਰਿਸ਼ਨ ਕਹਿੰਦਾ ਹੈ, ਕਮਿਊਨਿਜ਼ਮ ਇਕ ਨਵਾਂ ਧਰਮ ਹੈ। ਲੈਨਿਨ ਇਸ ਦਾ ਪੈਗੰਬਰ ਹੈ ਅਤੇ ਸਾਇੰਸ ਇਸ ਦਾ ਪਵਿੱਤਰ ਪ੍ਰਤੀਕ। ਇਸ ਦੇ ਸਬੂਤ ਵਜੋਂ ਉਹ ਕਹਿੰਦਾ ਹੈ। "ਮਾਸਕੋ ਕੱਲਬ ਹਾਊਸ ਦੀਆਂ ਕੰਧਾਂ ਉੱਪਰ ਅਜੇਹੇ ਇਸ਼ਤਿਹਾਰ ਮਿਲਦੇ ਹਨ - ਕੋਈ ਨਹੀਂ ਜਾਣਦਾ ਧਰਤੀ ਕਦੋਂ ਬਣੀ, ਪਰ ਸਾਰੇ ਜਾਣਦੇ ਹਨ ਕਿ ਅਕਤੂਬਰ 1918 ਨੂੰ ਇਕ ਨਵੀਂ ਦੁਨੀਆਂ ਨੇ ਜਨਮ ਲਿਆ। ਰੱਬ ਨੂੰ ਅਸਮਾਨਾਂ ਤੋਂ ਬਾਹਰ ਕੱਢੋ ਅਤੇ ਧਰਤੀ ਤੋਂ ਪੂੰਜੀਵਾਦ ਦਾ ਖਾਤਮਾ ਕਰੋ। ਨੌਜਵਾਨਾਂ ਲਈ ਥਾਂ ਖਾਲੀ ਕਰੋ।"

ਜਾਹਰਾ ਤੌਰ ਤੇ ਅਜੇਹੇ ਅਭੁੱਲ ਸਬੂਤਾਂ ਨਾਲ ਸੰਤੁਸ਼ਟ ਰਾਧਾਕ੍ਰਿਸ਼ਨ ਅੱਗੇ ਕਹਿੰਦਾ ਹੈ, "ਰੂਸ ਦੀ ਰਹੱਸਵਾਦੀ ਧਰਤੀ ਤੇ, ਕਾਰਲ ਮਾਰਕਸ ਦਾ ਕਮਿਊਨਿਜ਼ਮ ਦਾ ਸਿਧਾਂਤ ਖੁੱਗ ਕੇ ਲਾਇਆ ਗਿਆ। ਇਹ ਧਰਮ ਬਣ ਗਿਆ ਜੋ ਆਪਣੇ ਪ੍ਰਚਾਰ ਲਈ ਪਵਿੱਤਰ ਤਰੀਕੇ ਅਮਲ ਵਿਚ ਲਿਆ ਰਿਹਾ ਹੈ। ਕਮਿਊਨਿਸਟਾਂ ਦੀਆਂ ਕਾਰਜ਼ਸ਼ੀਲ ਟੁਕੜੀਆਂ ਲਾਲ ਫੌਜ਼, ਸਕੂਲ, ਪੱਤਰਕਾਰੀ, ਮੁਲਕ ਨੂੰ ਸਾਰੇ ਧਰਮਾਂ ਤੋਂ ਮੁਕਤ ਕਰਨ ਲਈ ਸੰਘਰਸ਼ੀਲ ਹਨ। ਬਲਸ਼ਵਿਕਾਂ ਦੀ ਪ੍ਰੇਰਨਾ ਸ਼ਕਤੀ - ਉਨ੍ਹਾਂ ਦਾ ਵਿਸ਼ਵਾਸ਼, ਰਹੱਸਵਾਦ ਅਤੇ ਜਾਨ ਦੇਣ ਤਕ ਕੁਰਬਾਨੀ ਲਈ ਤੱਤਪਰਤਾ ਹੈ। ਇਹ ਨਵੇਂ ਸਵਰਗ ਅਤੇ ਨਵੀਂ ਧਰਤੀ ਦੇ ਸੁਫਨਿਆਂ ਨਾਲ ਭਾਵੁਕ ਹੋਇਆ ਹੈ। ਜਿਵੇਂ ਯਹੂਦੀ ਇਲਹਾਮ ਵਿੱਚ ਯਕੀਨ ਕਰਨ ਵਾਲਿਆਂ ਵਾਂਗ, ਜੋ ਸਮਾਜਵਾਦੀ ਘੋਸ਼ਣਾ ਕਰਦੇ ਹਨ, "ਕਿ ਅਸੀਂ ਧਰਮ ਦੇ ਖਿਲਾਫ ਨਹੀਂ ਹਾਂ ਅਤੇ ਨਾ ਹੀ ਅਸੀਂ ਇਸ ਦਾ ਸਮਰਥਨ ਕਰਦੇ ਹਾਂ।

ਸਾਡੇ ਵਿਸ਼ਵਵਿਆਪੀ ਭਾਈਚਾਰੇ ਦੇ ਸਮਾਜਵਾਦੀ ਸੰਕਲਪ ਨੇ ਰੱਬ ਜਾਂ ਜੀਸਸ ਜਾਂ ਕਿਸੇ ਵੀ ਧਰਮ ਨਾਲੋਂ ਵੱਧ ਮਹੱਤਤਾ ਗ੍ਰਹਿਣ ਕਰ ਲਈ ਹੈ। ਅਤੇ ਇਸ ਨੇ ਕਈ ਅਧਿਆਤਮਕ ਦਾਰਸ਼ਨਿਕ ਉਪਮੱਤ ਜੋ ਉਪਨਿਸ਼ਦਾਂ ਦੀਆਂ ਸਿਖਿਆਵਾਂ ਉਪਰ ਨਿਰਭਰ ਹੋਣ ਦਾ ਦਾਅਵਾ ਕਰਦੇ ਹਨ ਆਪਣੇ ਕਲਾਵੇ ਵਿੱਚ ਲੈ ਲਏ ਹਨ। ਇਨ੍ਹਾਂ ਉਪਫਿਰਕਿਆਂ ਵਿਚੋਂ ਸਭ ਤੋਂ ਮਹਤਵਪੂਰਨ ਅਦਵੈਤਾ ਵੇਦਾਂਤ ਸੀ, ਜਿਸ ਪ੍ਰਸਿੱਧ ਪ੍ਰਤੀਨਿਧ ਸਮਕਾਰਾ ਸੀ। ਭਾਵੇਂ ਵੇਦਾਂਤ ਦੇ ਦੂਜੇ ਉਪ ਫਿਰਕੇ, ਭਾਰਤੀ ਅਰਥਾਂ ਵਿਚ ਰੱਬ ਵਿਚ ਵਿਸ਼ਵਾਸ ਕਰਦੇ ਸਨ ਜਿਸ ਦਾ ਭਾਵ ਦੁਨੀਆਂ ਦਾ ਕੋਈ ਇਖਲਾਕੀ ਸੰਚਾਲਕ ਅਤੇ ਰਚਨਹਾਰਾ ਹੈ ਪਰ ਅਦਵੈਤਾ ਵੇਂਦਾਤ ਇਸ ਤੋਂ ਇਨਕਾਰੀ ਸੀ। ਇਸ ਫਿਲਾਸਫੀ ਵਿੱਚ ਦੁਨੀਆਂ ਨੂੰ ਇਕ ਭਰਮ ਵਜੋਂ ਲਿਆ ਜਾਂਦਾ ਹੈ ਸੋ ਇਸ ਦੀ ਅਸਲੀ ਰਚਨਾ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਇਹ ਪ੍ਰਸਿੱਧ ਵੇਦਾਂਤਕ ਵਿਚਾਰ ਸੀ ਜੋ Ajata Vada ਵਜੋਂ ਜਾਣਿਆਂ ਜਾਂਦਾ ਹੈ। ਜਿਸ ਦਾ ਭਾਵ ਹੈ ਕਿ ਦੁਨੀਆਂ ਕਦੇ ਵੀ ਹੋਂਦ 'ਚ ਨਹੀਂ ਆਈ। ਇਸ ਲਈ ਇਸ ਅਣਹੋਈ ਦੁਨੀਆਂ ਦੇ ਇਖਲਾਖੀ ਸੰਚਾਲਕ ਅਤੇ ਅਸਲੀ ਰਚਨਾਕਾਰ ਨੂੰ ਮੰਨਣ ਦੀ ਕੋਈ ਤੁਕ ਨਹੀਂ,ਆਧੁਨਿਕ ਵਿਚਾਰਵਾਨ ਵੇਦਾਂਤ ਫਿਲਾਸਫੀ ਦੀ ਇਸ ਵੰਨਗੀ ਉਪਰ ਮਹਾਂਯਾਨ ਬੁਧਇਜ਼ਮ ਦੇ ਪ੍ਰਭਾਵ ਨੂੰ ਲੱਭਣ ਦੀ ਕੋਸ਼ਿਸ਼ ਕਰ ਚੁੱਕੇ ਹਨ। ਪਰੰਪਰਕ ਭਾਰਤੀ ਫਿਲਾਸਫੀ ਦੇ ਇਤਿਹਾਸ ਵਿਚ ਅਸੀਂ ਅਜੇਹੇ ਦੋਸ਼ਾਂ ਦਾ ਸਾਹਮਣਾ ਕਰਦੇ ਹਾਂ ਕਿ ਅਦਵੈਤਾ ਵੇਦਾਂਤ ਬੁਧਇਜਮ ਦਾ ਹੀ ਬਦਲਿਆ ਰੂਪ ਹੈ। ਯਕੀਨਨ ਇਸ ਵਿਚ ਕੋਈ ਤੰਤ ਹੈ। ਫੇਰ ਭੀ, ਇਹ ਵਧਵੀਂ ਗੱਲ ਹੋਵੇਗੀ ਕਿ ਅਦਵੈਤ ਵੇਦਾਂਤ ਉਨ੍ਹਾਂ ਹੀ ਪੱਕੀ ਤਰ੍ਹਾਂ ਨਾਸਤਿਕ ਸੀ ਜਿੰਨਾਂ ਮਹਾਂਯਾਨ ਬੁਧਇਜ਼ਮ ਅਸਲ ਵਿੱਚ ਸੀ। ਅਧਿਆਤਮਕ ਤੌਰ ਤੇ ਜਿਸ ਨੁਕਤਾਨਜ਼ਰ ਦੀ ਇਹ ਪ੍ਰਤੀਨਿਧਤਾ ਕਰਦਾ ਸੀ ਉਹ ਸ਼ਾਇਦ ਪਰਾ-ਆਸਤਿਕਵਾਦ ਵਜੋਂ ਲੈਣਾ ਠੀਕ ਹੋਵੇਗਾ।

ਅਸਲ ਵਿੱਚ ਸਮਕਾਰਾ, ਅਣਗਣਿਤ ਭਗਤੀ ਗੀਤਾਂ ਵਜੋਂ ਪ੍ਰਸਿੱਧ ਹੈ। ਅੰਤਮ ਸੱਚ ਜਾਂ ਪਾਰਗਾਮੀ ਨੁਕਤਾਨਜ਼ਰ ਤੋਂ, ਅਦਵੈਤਾ ਫਿਲਾਸਫੀ ਨੇ ਮਹਾਂਰੱਬ ਜਾਂ ਅਦਵੈਤ ਬ੍ਰਹਮਾ ਵਰਗੀ ਚੀਜ਼ ਦੀ ਕਲਪਨਾ ਕੀਤੀ ਸੀ। ਫੇਰ ਭੀ, ਅਦਵੈਤ ਵੇਦਾਂਤ ਦੀ ਮਹਾਂ-ਆਸਤਿਕਤਾ ਅਤੇ ਵੇਦਾਂਤ ਦੇ ਦੂਜੇ ਫਿਰਕਿਆਂ ਦੀ ਆਸਤਿਕਤਾ ਵਿਚਲੀ ਵਿਰੋਧਤਾਈ ਦਿਲਚਸਪੀ ਤੋਂ ਖਾਲੀ ਨਹੀਂ ਹੈ। ਅਦਵੈਤ ਵੇਦਾਂਤ ਅਨੁਸਾਰ ਰੱਬ ਕੁਝ ਵੀ ਨਹੀਂ ਸਿਰਫ ਭਰਮ, ਅਗਿਆਨਤਾ ਜਾਂ ਮਾਇਆ ਦੀ ਉਪਜ ਹੈ। ਇਸ ਵਿਚਾਰ ਨੇ ਦੂਜੇ ਵੇਦਾਂਤੀ ਫਿਲਾਸਫਰਾਂ ਦੀਆਂ ਆਸਤਿਕ ਭਾਵਨਾਂਵਾਂ ਨੂੰ ਏਨਾਂ ਡੰਗਿਆ ਕਿ ਉਨ੍ਹਾਂ ਚੋਂ ਮਾਧਵ ਨਾਂ ਦੇ ਇੱਕ ਫਿਲਾਸਫਰ ਇਹ ਦਾਅਵਾ ਕਰਨ ਤੱਕ ਗਏ ਕਿ ਅਦਵੈਤਾ ਫਿਲਾਸਫੀ ਨੂੰ ਖਤਮ ਕਰਨ ਲਈ ਰੱਬ ਨੇ ਆਪ ਜਨਮ ਲਿਆ ਹੈ।

ਰੱਬ ਦੇ ਸੁਆਲ ਸੰਬੰਧੀ ਨਿਆਏ ਵਿਸ਼ੇਸ਼ਕਾਂ ਦੀ ਪੁਜੀਸ਼ਨ ਜ਼ਿਆਦਾ ਗੁੰਝਲਦਾਰ ਹੈ। ਇਹ ਜੱਗ ਜਾਹਰ ਹੈ ਕਿ ਇਸ ਫਿਲਾਸਫੀ ਦੇ ਛੇਕੜਲੇ ਪ੍ਰਤੀਨਿਧ ਆਸਤਿਕਤਾ ਦੇ ਵੱਡੇ ਚੈਂਪੀਅਨ ਸਨ। ਰੱਬ ਦੀ ਹੋਂਦ ਬਾਰੇ ਉਨ੍ਹਾਂ ਦੁਆਰਾ ਪੇਸ਼ ਕੀਤੇ ਸਬੂਤ ਭਾਰਤੀ ਫਿਲਾਸਫੀ ਵਿੱਚ ਮਿਲਦੇ ਹਨ। ਜਿਵੇਂ ਸ. ਮੁਕਰਜੀ ਸਪਸ਼ਟ ਤੌਰ ਤੇ ਕਹਿੰਦਾ ਹੈ ਕਿ ਪਿੱਛੋਂ ਦਾ ਨਿਆਏ ਵਿਸ਼ੇਸ਼ਕਾ ਸਾਹਿਤ, ਵਾਤਸਾਇਨਾ ਅਤੇ ਪ੍ਰਮਾਸਤਾਪਦਾ ਤੋਂ ਲੈ ਕੇ ਨਵਾਦਵਿਆ ਸਕੂਲ ਦੇ ਹਾਲੀਆ ਵਿਕਾਸ ਤੱਕ, ਰੱਬ ਦੀ ਹੋਂਦ ਧੱਕੜ ਸਮਰਥਕ ਅਤੇ ਨਾਸਤਿਕੀ ਰੁਝਾਣਾਂ ਉੱਪਰ ਹਮਲੇ ਕਰਨ ਵਜੋਂ ਪ੍ਰਸਿੱਧ ਹੈ। ਅਤੇ ਇਸੇ ਤਰ੍ਹਾਂ ਨਿਆਏ ਵਿਸ਼ੇਸ਼ਕਾਂ ਰੁਝਾਣ ਨੂੰ ਨਾਸਤਿਕਤਾ ਦੇ ਕਮਾਲ ਦੇ ਚੈਂਪੀਅਨ ਵਜੋਂ ਸਤਿਕਾਰਿਆ ਜਾਂਦਾ ਹੈ।

ਮੈਂ ਸਤਕਾਰੀ ਮੁਕਰਜੀ ਦਾ ਹਵਾਲਾ ਦਿੱਤਾ ਹੈ ਇਸ ਕਰਕੇ ਨਹੀਂ ਕਿ ਪ੍ਰੰਪਰਕ ਭਾਰਤੀ ਵਿਚਾਰਧਾਰਾ ਦੇ ਵਿਆਖਿਆਕਾਰ ਵਜੋਂ ਉਸ ਦਾ ਮੁਕਾਮ ਹੈ, ਜਿਸ ਤੇ ਸ਼ੱਕ ਨਹੀਂ ਕੀਤਾ ਜਾ ਸਕਦਾ, ਬਲਕਿ ਇਸ ਲਈ ਵੀ ਕਿ ਬਹੁਤ ਹੀ ਪੁਰਾਤਨ ਖਿਆਲੀ ਵਿਅਕਤੀ ਵੀ ਆਸਤਿਕਤਾ ਦੇ ਪੱਖ ਵਿੱਚ,



ਉਸ ਅੰਦਰ ਕਿਸੇ ਰਿਆਇਤ ਬਾਰੇ ਸ਼ੱਕ ਨਹੀਂ ਕਰੇਗਾ, ਜੋ ਉਹੀ ਵਿਦਵਾਨ ਮਹਿਸੂਸ ਕਰਦਾ ਹੈ ਕਿ ਛੇਕੜਲੇ ਨਿਆਏ ਵਿਸ਼ੇਸ਼ਕਾਂ ਦਾ ਆਸਤਿਕੀ ਉਤਸ਼ਾਹ ਫਿਲਸਫੀ ਦੀਆਂ ਬੁਨਿਆਦੀ ਕਿਤਾਬਾਂ ਦੀ ਰੂਹ ਦੇ ਅਨੁਸਾਰੀ ਨਹੀਂ ਹੈ। ਸਾਡੇ ਕੋਲ ਇਹ ਮੰਨਣ ਦਾ ਆਧਾਰ ਹੋਵੇਗਾ ਕਿ ਪਿਛਲੇ ਨਿਆਏ ਵਿਸ਼ੇਸ਼ਕਾਂ ਦੀ ਆਸਤਿਕਤਾ ਇਕ ਕਾਢ ਹੀ ਹੈ ਜੋ ਇਸਦੇ ਮੋਢੀਆਂ ਦੁਆਰਾ ਸਥਾਪਿਤ ਕੀਤੀ ਫਿਲਾਸ਼ਫੀ ਦੇ ਖਿਲਾਫ ਇਕ ਕਾਢ ਹੀ ਹੈ ਜੋ ਇਸਦੇ ਮੋਢੀਆਂ ਦੁਆਰਾ ਸਥਾਪਿਤ ਕੀਤੀ ਫਿਲਾਸਫੀ ਦੇ ਖਿਲਾਫ ਇੱਕ ਖੁੱਲੀ ਬਗਾਵਤ ਹੋਵੇਗੀ। ਅਤੇ ਮੁਕਰਜੀ ਨਿਆਣੇ ਸੂਤਰਾਂ ਅਤੇ ਵਿਸ਼ੇਸ਼ਕ ਸੂਤਰਾਂ ਵਿੱਚ, ਰੱਬ ਦੀ ਅਜੀਬ ਅਣਹੋਂਦ ਬਾਰੇ ਨੋਟ ਕਰਦਾ ਹੈ। ਵਿਸ਼ੇਸ਼ ਤੌਰ ਤੇ ਉਸ ਪ੍ਰਸੰਗ ਵਿੱਚ, ਜਿਸ ਫਿਲਾਸਫੀ ਦੇ ਮਗਰਲੇ ਪ੍ਰਤੀਨਿਧ ਰੱਬ ਬਾਰੇ ਪੂਰੇ ਜ਼ੋਰ ਸ਼ੋਰ ਨਾਲ ਬੋਲਣ ਲਈ ਵਚਨਬੱਧ ਸਨ। ਇਸ ਨੇ ਚੇਤਨ ਤੌਰ 'ਤੇ ਵਿਦਵਾਨਾਂ ਨੂੰ, ਆਪਣੇ ਮੂਲ ਰੂਪ ਵਿੱਚ ਫਿਲਾਸਫੀ ਵਿੱਚ ਰੱਬ ਦੀ ਸੰਭਵ ਅਪ੍ਰਸੰਗਤਾ ਤੱਕ ਜਾਣ ਲਈ ਪ੍ਰੇਰਿਤ ਕੀਤਾ।

ਮੁਕਰਜੀ ਟਿੱਪਣੀ ਕਰਦਾ ਹੈ ਕਿ, "ਇਹ ਅਚੰਭੇ ਵਾਲੀ ਗੱਲ ਹੈ ਕਿ ਖਾਲਸ ਗਿਆਨ ਦੀਆਂ ਵਸਤੂਆਂ ਦੀ ਗਿਣਤੀ ਵਿੱਚ ਰੱਬ ਦਾ ਕੋਈ ਵਿਸ਼ੇਸ਼ ਜ਼ਿਕਰ ਨਹੀਂ। ਮਨੋਵਿਗਿਆਨਕ ਪ੍ਰਕ੍ਰਿਆ ਤੋਂ ਅਲੱਗ ਇਕੱਲੀ ਰੂਹਾਨੀ ਹੋਂਦ ਬਾਰੇ ਸਬੂਤ ਪੇਸ਼ ਕਰਦਿਆਂ, ਰੱਬ ਦਾ ਇਕ ਪਰਮ ਰੂਹ ਜਾਂ ਵੱਖਰੀ ਸ਼੍ਰੇਣੀ ਵਜੋਂ ਕੋਈ ਸੰਕੇਤ ਨਹੀਂ ਮਿਲਦਾ। ਇਸ ਤੋਂ ਅੱਗੇ ਨਾ ਹੀ ਨਿਆਏ ਸੂਤਰਾਂ ਅਤੇ ਨਾ ਹੀ ਵਿਸ਼ੇਸ਼ਕ ਸੂਤਰਾਂ ਵਿੱਚ ਵੇਦਾਂ ਦੀ ਪ੍ਰਮਾਣਿਕਤਾ ਬਾਰੇ ਵਿਚਾਰ ਕਰਦਿਆਂ ਰੱਬ ਦਾ ਕੋਈ ਜ਼ਿਕਰ ਨਹੀਂ ਆਉਂਦਾ। ਇਸ ਨੁਕਤੇ ਸਬੰਧੀ ਨਿਆਏ ਵਿਸ਼ੇਸ਼ਕਾਂ ਦੀ ਮੀਮਾਂਸਕਾਂ ਨਾਲ ਅਨੰਤ ਬਹਿਸ ਚੱਲੀ। ਮੀਮਾਂਸਕਾਂ ਦਾ ਦਾਅਵਾ ਸੀ ਕਿ ਵੇਦ ਆਮ ਤੌਰ ਤੇ ਪ੍ਰਮਾਣਿਕ ਹਨ ਸੋ ਉਨ੍ਹਾਂ ਦੀ ਉਚਿਤੱਤਾ ਸਿੱਧ ਕਰਨ ਲਈ ਕਿਸੇ ਰੱਬ ਦੀ ਹੋਂਦ ਦੀ ਕੋਈ ਜ਼ਰੂਰਤ ਨਹੀਂ। ਪਰ ਮਗਰਲੇ ਨਿਆਏ ਵਿਸ਼ੇਸ਼ਕਾਂ ਨੇ ਜ਼ੋਰ ਨਾਲ ਇਹ ਦਲੀਲ ਦਿੱਤੀ ਕਿ ਰੱਬ ਦੀ ਪ੍ਰਮਾਣਿਕਤਾ ਵਿਚੋਂ ਹੀ ਵੇਦਾਂ ਦੀ ਪ੍ਰਮਾਣਿਕਤਾ ਕੱਢੀ ਜਾ ਸਕਦੀ ਹੈ। ਪ੍ਰੰਤੂ ਵੇਦਾਂ ਦੇ ਦੈਵੀ ਲਿਖਤ ਹੋਣ ਵਜੋਂ ਇਸ ਫਿਲਾਸਫੀ ਦੀਆਂ ਮੌਲਿਕ ਲਿਖਤਾਂ 'ਚ ਕੋਈ ਦਲੀਲ ਨਹੀਂ ਮਿਲਦੀ। ਨਿਆਏ ਸੂਤਰਾਂ ਵਿੱਚ ਵੇਦਾਂ ਦੀ ਪ੍ਰਮਾਣਿਕਤਾ ਆਯੁਰਵੈਦਿਕ ਲੇਖਾਂ ਤੱਕ ਹੇਠਾਂ ਲਿਆਂਦੀ ਗਈ ਜਦੋਂ ਕਿ ਵਿਸ਼ੇਸ਼ਕ ਸੂਤਰਾਂ ਨੇ ਵੇਦਾਂ ਦੀ ਰਚਨਾ ਉੱਚੀ ਸਿਆਣਪ ਵਾਲੇ ਵਿਅਕਤੀਆਂ ਦੇ ਨਾਂ ਲਾਈ। ਮੁਕਰਜੀ ਕਹਿੰਦਾ ਹੈ ਕਿ ਜਿੱਥੇ ਤੱਕ ਵਿਸ਼ੇਸ਼ਕ ਸੂਤਰਾਂ ਦਾ ਸਬੰਧ ਹੈ ਇੱਥੇ ਕੋਈ ਨਿਰਣਈ ਸਬੂਤ ਨਹੀਂ ਮਿਲਦਾ ਜੋ ਸਾਨੂੰ ਇਹ ਸਿੱਟਾ ਕੱਢਣ ਦੇ ਯੋਗ ਬਣਾ ਸਕੇ ਕਿ ਵਿਸ਼ੇਸ਼ਕ ਸੂਤਰ ਆਪਣੇ ਅਧਿਆਤਮਵਾਦੀ ਫਲਸਫੇ 'ਚ ਪੱਕੇ ਤੇ ਸਪਸ਼ਟ ਤੌਰ ਤੇ ਰੱਬ ਨੂੰ ਥਾਂ ਦਿੰਦਾ ਸੀ। ਅਸੀਂ ਦੇਖਾਂਗੇ ਕਿ ਨਿਆਏ ਸੂਤਰਾਂ ਦੀ ਗਵਾਹੀ ਵੀ ਪੱਕੀ ਨਹੀਂ ਹੈ ਅਤੇ ਅੰਦਾਜ਼ੇ ਲਈ ਥਾਂ ਹੈ ਕਿ ਆਪਣੇ ਮੁੱਢਲੇ ਰੂਪਾਂ ਵਿੱਚ ਇੰਨਾਂ ਪ੍ਰਬੰਧਾਂ ਵਿੱਚ ਰੱਬ ਪ੍ਰਤੀ ਕੋਈ ਵਿਸ਼ੇਸ਼ ਝੁਕਾਉ ਨਹੀਂ ਹੈ।

*ਸਫਾ 7 ਦੀ ਬਾਕੀ*

ਆਧਾਰ ਤਿਆਰ ਹੋ ਗਿਆ ਹੈ, ਇਸਨੂੰ ਅਮਲੀ ਰੂਪ ਵਿੱਚ ਲਾਗੂ ਕਰਨਾ ਬੱਸ ਕੁਝ ਸਮੇਂ ਦੀ ਹੀ ਮੰਗ ਕਰੇਗਾ। ਚਾਹੇ ਅਸੀਂ ਸਾਰੇ ਚਾਹੁੰਦੇ ਹਾਂ ਕਿ ਸਾਰੇ ਮਨੁੱਖ ਅਜਿਹੇ ਪੈਦਾ ਹੋਣ ਜੋ ਸਿਆਣੇ ਹੋਣ, ਸੁੰਦਰ ਹੋਣ, ਸਿਹਤਮੰਦ ਹੋਣ, ਉਲਾਰ ਜਾਂ ਅਪਰਾਧੀ ਝੁਕਾਵਾਂ ਤੋਂ ਮੁਕਤ ਹੋਣ ਆਦਿ ਅਤੇ ਸਾਨੂੰ ਜਾਪਦਾ ਹੈ ਕਿ ਇਸ ਤਕਨੀਕ ਦੀ ਸਹਾਇਤਾ ਨਾਲ ਹੁਣ ਅਜਿਹੇ ਆਦਰਸ਼ਕ ਮਨੁੱਖ ਹੀਂ ਪੈਦਾ ਕਰਨੇ ਚਾਹੀਦੇ ਹਨ। ਪਰ ਇਹ ਮਸਲਾ ਐਡਾ ਸਿੱਧ ਪੱਧਰਾ ਨਹੀਂ। ਇਸ ਨੇ ਬੜੇ ਵੱਡੇ ਸੁਆਲ ਖੜੇ ਕਰਨੇ ਹਨ। ਬੜੀਆਂ ਵੱਡੀਆਂ ਬਹਿਸਾਂ ਛਿੜਨੀਆਂ ਹਨ ਖਾਸ ਕਰਕੇ ਇਸ ਲਈ ਇਸ ਜਾਣਕਾਰੀ ਦੀ ਦੁਰਵਰਤੋਂ ਦੀਆਂ ਸੰਭਾਵਨਾਵਾਂ ਅਤੇ ਸਿੱਟੇ ਵੀ ਬਹੁਤ ਵੱਡੇ ਹੋਣੇ ਹਨ। ਖੈਰ ਪਹਿਲਾਂ ਵੀ ਵਿਗਿਆਨ ਦੀ ਹਰ ਨਵੀਂ ਖੋਜ ਨੂੰ ਚੰਗੇ ਜਾਂ ਮਾੜੇ ਦੋਹਵੇਂ ਪਾਸੇ ਵਰਤਣ ਦੀ ਸੰਭਾਵਨਾਂ ਪਈ ਹੁੰਦੀ ਸੀ। ਪਰ ਮਾੜੇ ਪਾਸੇ ਵਰਤੋਂ ਹੋਣ ਦੇ ਬਾਵਜੂਦ ਇਹ ਵਿਗਿਆਨ ਹੀ ਹੈ ਜਿਸਨੇ ਮਨੁੱਖ ਦੇ ਜੀਵਨ ਨੂੰ ਵਧੀਆ ਅਤੇ ਵਧੇਰੇ ਜਿਉਣਯੋਗ ਬਣਾਇਆ ਏ। ਸੋ ਵਿਗਿਆਨ ਦੀ ਇਹ ਖੋਜ ਜਰੂਰ ਹੀ ਮਨੁੱਖੀ ਜੀਵਨ ਨੂੰ ਵਧੇਰੇ ਸ਼ਾਨਦਾਰ ਬਣਾਏਗੀ ਅਤੇ ਮਨੁੱਖੀ ਵਿਕਾਸ ਇਕ ਨਵੇਂ ਦੌਰ ਵਿੱਚ ਦਾਖਲ ਹੋਵੇਗਾ।

*ਸਫਾ 15 ਦੀ ਬਾਕੀ*

ਪਹਿਲਾਂ ਤਰਕਸ਼ੀਲਾਂ ਦਾ ਵਿਰੋਧੀ ਸੀ, ਅਖੌਤੀ ਬਾਬੇ ਨਾਲ ਮਤਭੇਦ ਪੈਦਾ ਹੋਣ ਤੇ ਤਰਕਸ਼ੀਲਾਂ ਕੋਲ ਆਇਆ।

"ਅਸੀਂ ਤੁਹਾਨੂੰ ਬਾਬੇ ਦੀ ਅਸਲੀਅਤ ਦੱਸਦੇ ਹਾਂ। ਸਾਨੂੰ ਸਭ ਚੋਰ ਮੋਰੀਆਂ ਦਾ ਪਤਾ ਹੈ। ਉੱਥੇ ਧਰਮ ਦੇ ਪਰਦੇ ਹੇਠ ਬਹੁਤ ਕੁਸ਼ ਗਲਤ ਹੁੰਦਾ ਹੈ। ਅਸੀਂ ਉਸਨੂੰ ਲੋਕਾਂ ਸਾਹਮਣੇ ਨੰਗਾ ਕਰਨਾ ਚਾਹੁੰਦੇ ਹਾਂ।" ਸਾਬਕਾ ਚੇਲੇ ਨੇ ਆਖਿਆ।

ਅਸਲ ਵਿੱਚ ਉਹ ਆਪਣੀ ਨਿੱਜੀ ਕਿੜ ਕੱਢਣ ਲਈ ਸੁਸਾਇਟੀ ਨੂੰ ਵਰਤਣਾ ਚਾਹੁੰਦੇ ਸਨ। ਸੁਸਾਇਟੀ ਆਪਣਾ ਕੰਮ ਪਹਿਲਾਂ ਹੀ ਕਰ ਚੁੱਕੀ ਸੀ। ਤਰਕਸ਼ੀਲਾਂ ਨੇ ਉਹਨਾ ਨੂੰ ਵਿਚਾਰਨ ਲਈ ਆਖ ਦਿਤਾ। ਤਰਕਸ਼ੀਲਾ ਨੂ ਧਰਮ ਵਿਰੋਧੀ ਕਹਿਣ ਵਾਲੇ ਦੇਵਾ ਜੀ ਦੇ ਚੇਲੇ ਬਾਲਕੇ ਜਿਵੇਂ ਜਿਵੇਂ ਉਸ ਨਾਲੋਂ ਟੁੱਟਦੇ ਤਰਕਸ਼ੀਲਾਂ ਕੋਲ ਆ ਜਾਂਦੇ। ਸੁਸਾਇਟੀ ਦਾ ਕੰਮ ਤੇ ਪ੍ਰਚਾਰ ਜਾਰੀ ਰਿਹਾ। ਪਰ ਦੇਵਾ ਜੀ ਨੂੰ ਧਰਮ ਦਾ ਸਹਾਰਾ ਜਾਰੀ ਰਿਹਾ। ਅੱਜ ਕੱਲ ਉਸਨੇ ਆਪਣੇ 'ਧਰਮ ਪ੍ਰਚਾਰ' ਦਾ ਰੂਪ ਬਦਲ ਲਿਆ। ਹੁਣ ਉਹ ਕ੍ਰਿਸ਼ਨ ਦਾ ਭੇਸ ਧਾਰਨ ਕਰਕੇ ਸ਼ਰਧਾਲੂਆ ਦੇ ਕਸ਼ਟ ਨਿਵਾਰਦਾ ਹੈ। ਪੰਜਾਬ ਵਿੱਚ ਕਈ ਅਜਿਹੇ ਅਖੌਤੀ ਬਾਬੇ ਹਨ ਜਿਹੜੇ ਸੁਸਾਇਟੀ ਕੋਲੋਂ ਹਾਰਨ ਦੇ ਬਾਵਜੂਦ ਧਰਮ ਦੇ ਸਹਾਰੇ ਆਪਣਾ ਵਪਾਰ ਚਲਾ ਰਹੇ ਹਨ।

ਅਸੀਂ ਇਸ ਬਿਮਾਰੀ ਨੂੰ ਲੋਕਾਂ ਨੂੰ ਚੇਤੰਨ ਕਰਕੇ ਹੀ ਦੂਰ ਕਰ ਸਕਦੇ ਹਾਂ। ਇਹ ਮਾਰਗ ਔਖਾ ਤੇ ਲੰਬੇ ਪੈਂਡੇ ਵਾਲਾ ਹੈ। ਸਿਦਕਦਿਲੀ, ਲਗਨ ਤੇ ਹੌਂਸਲੇ ਨਾਲ ਸਾਬਤ ਕਦਮੀਂ ਇਸ ਮਾਰਗ ਤੇ ਤੁਰਨਾ ਸਾਡੇ ਜੀਵਨ ਦਾ ਆਦਰਸ਼ ਹੋਣਾ ਚਾਹੀਦਾ ਹੈ।



# ਦੁੱਖ ਸੁੱਖ ਦਾ ਸੰਕਲਪ – ਈਸ਼ਵਰਵਾਦੀ ਮੱਤ ਦੀ ਸਮੀਖਿਆ (2)

ਭੂਰਾ ਸਿੰਘ ਮਹਿਮਾ ਸਰਜਾ

**ਵੈਰਾਗ ਤੇ ਤਪ ਦਾ ਢੰਗ**

ਵੈਰਾਗ ਦਾ ਅਰਥ ਪੂਰਾ ਸੂਰਾ ਇੱਛਾ ਰਹਿਤ ਅਤੇ ਪੂਰਾ ਸੂਰਾ ਸਮਾਜਕ ਨਿਖੇੜੇ ਦੀ ਅਵਸਥਾ ਦਾ ਹੋਣਾ ਹੈ। ਇਹ ਸਮਾਜ ਤੋਂ ਮੁਕੰਮਲ ਨਿਖੇੜਾ ਕਰਦਾ ਹੈ ਜਿਸ ਦਾ ਆਧਾਰ ਵੀ ਇਹੋ ਹੈ ਕਿ ਦੁੱਖਾਂ ਤੋਂ ਰਾਹਤ ਤਾਂ ਹੀ ਮਿਲੇਗੀ ਜੇ ਤੁਸੀਂ ਕਬੀਲਦਾਰੀ ਦੇ ਜੰਜਾਲਾਂ ਤੋਂ ਮੁਕਤ ਹੋ ਜਾਓਗੇ। ਕਬੀਲਦਾਰੀ 'ਚ ਮਨੁੱਖ ਦੌਲਤ, ਸ਼ਕਤੀ, ਜਾਇਦਾਦ, ਵਕਾਰ, ਸਮਾਜੀ ਲੋੜਾਂ ਦੀ ਇੱਛਾ ਕਰਦਾ ਹੈ। ਇਹ ਇਛਾਵਾਂ ਸਾਨੂੰ ਦੂਸਰਿਆਂ ਨਾਲ ਮੁਕਾਬਲੇ ਤੇ ਟਕਰਾ 'ਚ ਪਾਉਂਦੀਆਂ ਹਨ ਤੇ ਇਹੀ ਨਿਰਾਸਤਾਵਾਂ ਤੇ ਦੁੱਖ ਦਾ ਅਧਾਰ ਹੈ। ਇਛਾਵਾਂ ਦੀ ਪੂਰਤੀ ਕਦੇ ਨਹੀਂ ਹੁੰਦੀ ਇਸ ਕਰਕੇ ਜੀਵਨ 'ਚ ਦੁੱਖ ਕਦੇ ਵੀ ਖਤਮ ਨਹੀਂ ਹੋ ਸਕਦੇ।

ਤਪ ਦਾ ਢੰਗ ਵੈਰਾਗ ਤੋਂ ਵੀ ਅੱਗੇ ਲੰਘ ਜਾਂਦਾ ਹੈ। ਵੈਰਾਗ ਤਾਂ ਸਿਰਫ ਖੁਸ਼ੀਆਂ ਤੋਂ ਬੇ-ਪਰਵਾਹ ਕਰਦਾ ਹੈ ਪਰ ਤਪ ਦਰਦ ਦੇ ਖਿਆਲ ਤੋਂ ਬੇ-ਪਰਵਾਹੀ ਪੈਦਾ ਕਰਦਾ ਹੈ। ਭੋਗੀ, ਵੈਰਾਗੀ ਤੇ ਤਪੱਸਵੀ ਮਨੁੱਖੀ ਲੋੜਾਂ ਦੀ ਪੂਰਤੀ ਦੀਆਂ ਸਟੇਜਾਂ ਹਨ। ਭੋਗੀ ਬਿਸਤਰੇ ਦੀ ਇੱਛਾ ਕਰਦਾ ਹੈ। ਵੈਰਾਗੀ ਚੰਗੇ ਮੰਦੇ ਬਿਸਤਰੇ ਦਾ ਕੋਈ ਖਿਆਲ ਨਹੀਂ ਕਰਦਾ ਪਰ ਤਪੱਸਵੀ ਇੱਕ ਲੱਤ ਤੇ ਖੜ੍ਹਨ ਦਾ ਅਭਿਆਸ ਕਰਦਾ ਹੈ ਜਾਂ ਇੱਟਾਂ ਰੋੜਿਆਂ ਤੇ ਸੌਂਵੇਗਾ। ਇੰਜ ਕਰਕੇ ਉਹ ਦੁੱਖਾਂ ਤੋਂ ਛੁਟਕਾਰਾ ਪਾਉਣ ਲਈ ਆਪਣੇ ਆਪ ਨੂੰ ਇੱਛਾਵਾਂ ਤੇ ਵਾਸ਼ਨਾਵਾਂ ਤੋਂ ਅਲੱਗ ਨਹੀਂ ਕਰ ਸਕਦਾ। ਤਪੱਸਵੀ ਸਰੀਰ ਨੂੰ ਤਸੀਹੇ ਦੇ ਕੇ ਦੁੱਖਾਂ ਨੂੰ ਮਹਿਸੂਸ ਕਰਨ ਦੀ ਚੇਤਨਾ ਨੂੰ ਮਾਰ ਨਹੀਂ ਸਕਦਾ ਸਗੋਂ ਰੋਜ਼ ਝੱਲਦਾ ਹੈ ਪਰ ਦੁੱਖਾਂ ਤੋਂ ਪਿੱਛਾ ਨਹੀਂ ਛੁਡਾ ਸਕਦਾ। ਤਸੀਹੇ ਸੰਸਾਰ ਤੇ ਜੀਵਨ ਤੋਂ ਨਿਰਲੇਪ ਨਹੀਂ ਕਰ ਸਕਦੇ। ਆਪਣੇ ਦੁੱਖ ਤੋਂ ਬਚਣ ਲਈ ਆਪ ਹੀ ਤਸੀਹੇ ਝੇਲਣੇ ਕੋਈ ਵਡੱਪਣ ਨਹੀਂ ਸਗੋਂ ਮੂਰਖਤਾ ਭਰੀ ਖੁਦਗਰਜ਼ੀ ਹੈ। ਦੂਸਰਿਆਂ ਦੇ ਦੁੱਖ ਦਰਦ ਝੱਲ ਕੇ ਜਿਹੜੀ ਖੁਸ਼ੀ ਹੁੰਦੀ ਹੈ ਉਹ ਪ੍ਰਾਪਤ ਕਰਨੀ ਚਾਹੀਦੀ ਹੈ। ਪਰਉਪਕਾਰੀ ਤਪੱਸਵੀ ਨਾਲੋਂ ਕਿਤੇ ਚੰਗਾ ਹੈ।

ਵੈਰਾਗ ਤੇ ਤਪ ਦੇ ਢੰਗਾਂ ਪਿੱਛੇ ਵੀ ਉਹੀ ਫਲਸਫਾ ਹੈ ਕਿ 1. ਸਰੀਰ ਤੇ ਆਤਮਾ ਅੱਡੋ ਅੱਡ ਹਨ 2. ਸਰੀਰਕ ਵਾਸਨਾਵਾਂ ਦੁੱਖਾਂ ਦਾ ਸੋਮਾ ਹਨ 3. ਆਤਮਾ ਸਾਰੇ ਦੁੱਖਾਂ ਤੋਂ ਉੱਪਰ ਅਤੇ ਸਮੇਂ ਤੇ ਤਬਦੀਲੀ ਦੇ ਸੰਸਾਰ ਤੋਂ ਬਾਹਰ ਹੈ। ਇਛਾਵਾਂ ਸਿਰਫ ਸਰੀਰ ਦੀਆਂ ਹਨ ਆਤਮਾ ਦੀ ਕੋਈ ਇੱਛਾ ਨਹੀਂ।

ਸਾਨੂੰ ਪਤਾ ਹੈ ਕਿ ਚੇਤਨਤਾ ਜਿਸ ਨੂੰ ਅਧਿਆਤਮਕ ਵਾਦੀ ਆਤਮਾ ਕਹਿੰਦੇ ਹਨ ਸਰੀਰ ਤੋਂ ਬਿਨਾਂ ਨਹੀਂ ਹੋ ਸਕਦੀ। ਆਤਮਾ ਅੱਖਾਂ ਤੋਂ ਬਗੈਰ ਅੰਨ੍ਹੀ ਹੈ, ਨਿਰਸੰਵਾਦ ਹੈ, ਦਿਮਾਗ ਤੋਂ ਬਿਨਾਂ ਅਚੇਤ ਹੈ। ਸਰੀਰ ਦੀ ਹਰ ਤਬਦੀਲੀ ਆਤਮਾ ਨੂੰ ਪ੍ਰਭਾਵਤ ਕਰਦੀ ਹੈ। ਸਰੀਰ ਨਾਲ ਹੀ ਸੌਂ ਜਾਂਦੀ ਹੈ ਸਰੀਰ ਨਾਲ ਹੀ ਜਾਗ ਜਾਂਦੀ ਹੈ। ਜੇ ਸਾਰਾ ਕੁੱਝ ਇਸ ਦਾ ਸਰੀਰ ਦੇ ਨਾਲ ਹੈ ਤਾਂ ਫੇਰ ਇਸ ਦੀ ਮੌਤ ਵੀ ਸਰੀਰ ਦੇ ਨਾਲ ਹੀ ਅਟੱਲ ਹੈ। ਕਿਸੇ ਵੀ ਜਗ੍ਹਾ ਚੇਤਨਤਾ ਪਦਾਰਥ ਤੋਂ ਬਾਹਰ ਨਹੀਂ ਹੋ ਸਕਦੀ। ਇਸ ਲਈ ਪੁਨਰ ਜਨਮ, ਆਤਮਾ ਦੀ ਅਮਰਤਾ ਦੇ ਸਿਧਾਂਤ ਮਨੁੱਖੀ ਮਨ ਦੀਆਂ ਘਾੜਤਾਂ ਹਨ ਜੋ ਵਿਗਿਆਨਕ ਵਿਕਾਸ ਨਾਲ ਕੁਦਰਤ ਦੇ ਭੇਦਾਂ ਤੋਂ ਪਰਦਾ ਉਠਦੇ ਜਾਣ ਨਾਲ ਹੋਰ ਸਪਸ਼ਟ ਹੁੰਦੀਆਂ ਜਾਣਗੀਆਂ ਤੇ ਇਹਨਾਂ ਮਨੌਤਾਂ ਦਾ ਕੋਹਜ ਹੋਰ ਨੰਗਾ ਹੁੰਦਾ ਜਾਵੇਗਾ।

ਹੁਣ ਤੱਕ ਅਸੀਂ ਦੁੱਖਾਂ ਵਿੱਚੋਂ ਨਿਕਲਣ ਲਈ ਈਸਵਰਵਾਦੀਆਂ ਅਤੇ ਅਲੌਕਿਕ ਮੱਤਾਂ ਵੱਲੋਂ ਦੱਸੇ ਢੰਗ ਤਰੀਕੇ ਵਿਚਾਰੇ ਹਨ। ਆਉ ਤਰਕਸ਼ੀਲ ਨਜਰੀਏ ਤੋਂ ਕੁੱਝ ਜਾਣੀਏ।

ਮਾਰਕਸ ਅਤੇ ਬੁੱਧ ਵਿਚਕਾਰ ਭਾਵੇਂ ਤਕਰੀਬਨ 25 ਸਦੀਆਂ ਦਾ ਫਰਕ ਹੈ ਪਰ ਪੱਛਮੀ ਦਰਸ਼ਨ 'ਚ ਦੁੱਖਾਂ ਤੇ ਧਿਆਨ ਕੇਂਦਰਤ ਕਰਨ ਵਾਲਾ ਇਕੋ ਇੱਕ ਦਾਰਸ਼ਨਿਕ ਹੋਣ ਕਰਕੇ ਉਸ ਨੂੰ ਉਸ ਨਾਲ ਜੋੜ ਦਿੱਤਾ ਜਾਂਦਾ ਹੈ। ਇਨਾਂ ਦੋ ਮਹਾਨ ਵਿਅਕਤੀਆਂ ਦੀ ਦੇਣ ਬਾਰੇ ਤੇ ਸਮੱਸਿਆਵਾਂ ਤੇ ਇਕਸਾਰਤਾ ਬਾਰੇ ਉਨ੍ਹਾਂ ਦਾ ਕੋਈ ਸਾਨੀ ਨਹੀਂ ਹੈ। ਇਸ ਸਮੱਸਿਆ ਵੱਲ ਪਹੁੰਚ ਤੇ ਉਸ ਦੇ ਹੱਲ ਦੋਨਾਂ 'ਚ ਵੱਖੋ ਵੱਖ ਹਨ। ਮਾਰਕਸ ਦੁੱਖਾਂ ਨੂੰ ਇੱਕ ਜਮਾਤ ਦੇ ਪ੍ਰਸੰਗ 'ਚ ਦੇਖਦਾ ਹੈ ਪਰ ਬੁੱਧ ਨੇ ਦੁੱਖਾਂ ਨੂੰ ਵਿਅਕਤੀ ਦੇ ਦੁੱਖਾਂ ਵਜੋਂ ਜਾਣਿਆ। ਮਾਰਕਸ ਦੁੱਖਾਂ ਦਾ ਹੱਲ ਸਮਾਜ ਦੀ ਮਾਨਸਿਕਤਾ 'ਚ ਲੱਭਦਾ ਹੈ। ਸਮਾਜ ਦੀ ਹਸਤੀ ਜਿਹੜੀ ਵਿਅਕਤੀਆਂ ਤੋਂ ਬਣਦੀ ਹੈ ਪਰ ਵਿਅਕਤੀ ਤੋਂ ਸਪੇਖਕ ਤੌਰ ਤੇ ਅਜ਼ਾਦ ਹੈ। ਵਿਅਕਤੀ ਅਸਥਾਈ ਹੈ ਸਮਾਜ ਸਥਾਈ ਹੈ। ਜਿਵੇਂ ਵਿਅਕਤੀ ਸਮਾਜ ਦੇ ਨੁਕਸਾਂ ਦੇ ਖਿਲਾਫ ਸੰਘਰਸ਼ ਕਰਦੇ ਰਹੇ ਪਰ ਸਮਾਜ ਵਿੱਚ ਉਹ ਨੁਕਸ ਤੁਰੇ ਆਉਂਦੇ ਹਨ ਜਿਵੇਂ ਹਿੰਦੂ ਸਮਾਜ 'ਚ ਜਾਤਪਾਤ ਤੇ ਲੁੱਟ ਖਸੁੱਟ ਦੀ ਵਿਵਸਥਾ। ਸਮਾਜਾਂ ਦਾ ਢਾਂਚਾ ਇੱਕ ਅਜ਼ਾਦ ਕਾਰਨ ਹੈ ਜਿਸ ਨਾਲ ਸਿੱਧੇ ਸੰਬੋਧਤ ਹੋਣਾ ਚਾਹੀਦਾ ਹੈ। ਸਮਾਜ ਨੂੰ ਬਦਲਨ ਲਈ ਵਿਅਕਤੀ ਨੂੰ ਬਦਲਨਾ ਜਰੂਰੀ ਨਹੀਂ ਹੈ। ਮਜਦੂਰ ਜਮਾਤ ਦੇ ਦੁੱਖਾਂ ਲਈ ਕੋਈ ਵਿਅਕਤੀ ਜਿੰਮੇਂਵਾਰ ਨਹੀਂ ਹੈ ਬਲਕਿ ਸਰਮਾਏਦਾਰ ਢਾਂਚਾ ਹੈ। ਉਸ ਨੇ ਸੋਚਿਆ ਕਿ ਜੇ ਅਸੀਂ ਵਧੀਆ ਸਮਾਜਕ ਨਿਜ਼ਾਮ ਉਸਾਰੀਏ ਤਾਂ ਵਿਅਕਤੀਗਤ ਮਾਨਸਿਕਤਾ ਵੀ ਉਸਰ ਜਾਏਗੀ ਤੇ ਮਨੁੱਖੀ ਦੁੱਖ ਖਤਮ ਹੋ ਜਾਣਗੇ। ਜਿਵੇਂ ਵਾਤਾਵਰਨ ਬਦਲਨ ਨਾਲ ਨਸਲਾਂ ਬਦਲ ਗਈਆਂ, ਉਸੇ ਤਰ੍ਹਾਂ ਦੁੱਖਾਂ ਤੋਂ ਰਹਿਤ ਸਭਿਆਚਾਰਕ ਤਬਦੀਲੀ ਹੋ ਜਾਏਗੀ। ਮਨੁੱਖ ਦਾ ਮੁੱਖ ਰੁਝੇਵਾਂ ਕਿਰਤ ਹੈ, ਇਸੇ ਤਰਾਂ ਕਿੱਤੇ ਸ਼ਖਸ਼ੀਅਤ ਦਾ ਚਰਿੱਤਰ ਨਿਸ਼ਚਤ ਕਰਦੇ ਹਨ। ਜਮਾਤੀ ਸਮਾਜ 'ਚ ਰਿਸ਼ਤੇ ਲੁੱਟ ਖਸੁੱਟ ਵਾਲੇ ਹਨ ਇਸ ਲਈ ਅਮੀਰ ਤੇ ਗਰੀਬ ਹੈ। ਜਮਾਤਾਂ ਹੀ ਦੋਨਾਂ ਵਰਗਾਂ



ਲਈ ਦੁੱਖਾਂ ਦਾ ਕਾਰਨ ਹੈ ਜੇ ਸਮਾਜ ਜਮਾਤਾਂ ਰਹਿਤ ਹੋ ਜਾਵੇ ਤਾਂ ਸੁਰਗ ਉਸਰ ਜਾਏਗਾ। ਕਿਵੇਂ ਉਸਰੇਗਾ? ਇਹ ਸਾਡਾ ਵਿਸ਼ਾ ਨਹੀਂ ਹੈ। ਸਮਾਜਵਾਦੀ ਦੇਸ਼ ਉਸਰ ਗਏ। ਜਮਾਤਾਂ ਖਤਮ ਕਰਨ ਦਾ ਅਮਲ ਸ਼ੁਰੂ ਹੋ ਗਿਆ। ਮਜ਼ਦੂਰਾਂ ਦੀ ਤਾਨਾਸ਼ਾਹੀ ਸਥਾਪਤ ਹੋ ਗਈ। ਮਜਦੂਰ ਜਮਾਤ ਨੂੰ ਇਤਿਹਾਸਿਕ ਪ੍ਰਾਪਤੀ ਹੋਈ। ਨਵੀਆਂ ਜਮਾਤਾਂ ਪੈਦਾ ਹੋ ਗਈਆਂ। ਰਾਜਕੀ ਅਫਸਰਸ਼ਾਹੀ ਪੈਦਾ ਹੋ ਗਈ। ਆਰਥਿਕ ਸ਼ਕਤੀ ਜਿਵੇਂ ਸਰਮਾਏਦਾਰੀ ਜਮਾਤ ਨੂੰ ਭ੍ਰਿਸ਼ਟ ਕਰਦੀ ਹੈ ਉਸੇ ਤਰ੍ਹਾਂ ਮਜਦੂਰ ਜਮਾਤ ਦੀ ਆਗੂ ਟੋਲੀ ਨਾਲ ਵਾਪਰਿਆ।

ਇਥੇ ਸਾਡਾ ਸਬੰਧ ਸਿਰਫ ਦੁੱਖ ਸੁੱਖ ਦੇ ਸਿਧਾਂਤਕ ਸੰਕਲਪ ਨਾਲ ਹੈ ਇਸ ਲਈ ਅਸੀਂ ਵਿਸ਼ੇ ਤੋਂ ਬਾਹਰ ਜਾਣ ਦੇ ਡਰੋ ਸਿਰਫ ਪ੍ਰਸੰਗਕ ਗੱਲ ਹੀ ਕੀਤੀ ਹੈ।

ਮਨੁੱਖ ਦੇ ਦੁੱਖਾਂ ਦੇ ਬਹੁਭਾਂਤੀ ਕਾਰਨ ਹਨ। ਤਰਕਵਾਦੀ ਫਲਸਫਾ ਇਨ੍ਹਾਂ ਦੀ ਨਿਸ਼ਾਨਦੇਹੀ ਕਰਕੇ ਆਪਣਾ ਇਤਿਹਾਸਿਕ ਰੋਲ ਨਿਭਾ ਸਕਦਾ ਹੈ।

ਕੁਦਰਤ ਮੂਲਕ ਦੁੱਖ ਸੋਕੇ, ਭੂਚਾਲ, ਹੜ, ਅੱਗਾਂ, ਅਸਮਾਨੀ ਬਿਜਲੀ, ਮਹਾਂਮਾਰੀਆਂ ਦੁਆਰਾ ਉਜਾਗਰ ਹੁੰਦੇ ਹਨ। ਇਹ ਕੰਮ ਵਿਗਿਆਨੀਆਂ ਦਾ ਹੈ ਕਿ ਉਹ ਇਹਨਾਂ ਆਫਤਾਂ ਦੇ ਕਾਰਨਾਂ ਨੂੰ ਸਮਝ ਕੇ ਇਹਨਾਂ ਨੂੰ ਕਾਬੂ ਕਰਨ ਦੇ ਢੰਗ ਈਜਾਦ ਕਰਨ ਤੇ ਉਹ ਕਰ ਰਹੇ ਹਨ। ਜਿਉਂ ਜਿਉਂ ਗਿਆਨ ਵਿਗਿਆਨ 'ਚ ਵਾਧਾ ਹੋ ਰਿਹਾ ਹੈ ਇਨ੍ਹਾਂ ਆਫਤਾਂ ਕਾਰਨ ਹੋਣ ਵਾਲੇ ਦੁੱਖ ਘਟ ਰਹੇ ਹਨ। ਸੋਕੇ ਤੇ ਹੜ੍ਹਾਂ ਦਾ ਮੂਲ ਪਾਣੀ ਹੈ। ਸੋ ਦਰਿਆਵਾਂ ਨੂੰ ਬੰਨ੍ਹ ਲੱਗ ਗਏ, ਜਿਹਨਾਂ ਨੂੰ ਅਸੰਭਵ ਕਿਹਾ ਜਾਂਦਾ ਸੀ, ਜੋ ਹੜ੍ਹਾਂ ਨੂੰ ਰੋਕਦੇ ਤੇ ਸੋਕੇ ਤੇ ਕਾਬੂ ਪਾਉਂਦੇ ਹਨ। ਭੂਚਾਲਾਂ ਲਈ ਜਪਾਨ ਵਰਗੇ ਦੇਸਾਂ ਨੇ ਰਿੜਨ ਵਾਲੀਆਂ ਇਮਾਰਤਾਂ ਉਸਾਰ ਲਈਆਂ ਹਨ, ਭੂਚਾਲਾਂ ਦੇ ਜੋਨ ਨਿਸਚਤ ਕਰ ਲਏ ਹਨ। ਪਲੇਗ, ਮਾਤਾ ਤੇ ਹੋਰ ਕਈ ਮਹਾਂਮਾਰੀਆਂ ਖਤਮ ਹੋ ਗਈਆਂ ਹਨ। ਅਸਮਾਨੀ ਬਿਜਲੀ ਲਈ ਉੱਚੀਆਂ ਇਮਾਰਤਾਂ ਸੁਰੱਖਿਅਤ ਹੋ ਗਈਆਂ ਹਨ ਪਰ ਸੰਘਰਸ਼ ਜਾਰੀ ਹੈ ਤੇ ਰਹੇਗਾ।

ਹੁਣ ਤੱਕ ਵਿਚਾਰ ਅਧੀਨ ਅਧਿਆਤਮਕ ਹੱਲਾਂ ਚੋਂ ਵਿਗਿਆਨ ਦਾ ਕੋਈ ਮੁਕਾਬਲਾ ਨਹੀਂ ਤੇ ਉਸ ਦੀ ਜਗ੍ਹਾਂ ਕੋਈ ਨਹੀਂ ਲੈ ਸਕਿਆ। ਨਾ ਕੋਈ ਪ੍ਰਾਰਥਨਾ, ਨਾ ਨਿਰਲੇਪਤਾ, ਨਾ ਤਪ, ਨਾ ਵੈਰਾਗ, ਨਾ ਆਤਮਾ ਦੀ ਸ਼ੁੱਧੀ, ਨਾ ਪੂਜਾ ਪਾਠ, ਨਾ ਹੀ ਸਿਮਰਨ ਕੁਦਰਤੀ ਆਫਤਾਂ ਤੋਂ ਮੋਕਸ਼(ਮੁਕਤੀ) ਦਾ ਸਿਰਫ ਇੱਕ ਹੀ ਰਸਤਾ ਹੈ ਪ੍ਰਕਿਰਤੀ ਨੂੰ ਵਿਗਿਆਨਕ ਢੰਗਾਂ ਨਾਲ ਸਮਝ ਕੇ ਕੁਦਰਤੀ ਤਾਕਤਾਂ ਨੂੰ ਮਨੁੱਖੀ ਭਲਾਈ ਲਈ ਵਰਤਨ ਦੇ ਸਮੱਰਥ ਬਣਨਾ ਜਿਸ ਨਾਲ ਕੁਦਰਤੀ ਦੁੱਖ ਘੱਟ ਹੋ ਸਕਦੇ ਹਨ ਹੋਰ ਕੋਈ ਰਸਤਾ ਨਹੀਂ ਹੈ।

ਸਰੀਰਕ ਦੁੱਖਾਂ ਦੇ ਵੀ ਕਾਰਨ ਹੁੰਦੇ ਹਨ ਇਹ ਮਨੁੱਖ ਦੇਂ ਵਜੂਦ ਨਾਲ ਸਬੰਧਤ ਹੁੰਦੇ ਹਨ। ਭੁੱਖ ਤ੍ਰੇਹ, ਕੰਮ, ਅਰਾਮ, ਕਾਮ ਵਗੈਰਾ। ਇਹ ਸਰੀਰ ਦੀਆਂ ਬੁਨਿਆਦੀ ਲੋੜਾਂ ਨਾਲ ਸਬੰਧਤ ਹਨ। ਖੁਰਾਕ ਦਾ ਮੰਤਵ ਸਰੀਰ ਦੀ ਪਰਵਰਿਸ਼ ਹੈ ਪਰ ਖੁਰਾਕ ਜਦੋਂ ਸੁਆਦਾਂ ਦੇ ਅਧੀਨ ਹੋ ਜਾਂਦੀ ਹੈ ਤਾਂ ਵਿਸੰਗਤੀਆਂ ਪੈਦਾ ਹੋਣ ਨਾਲ ਬਿਮਾਰੀ ਪੈਦਾ ਹੋ ਜਾਂਦੀ ਹੈ ਜੋ ਦੁੱਖ ਦਿੰਦੀ ਹੈ। ਜਿਆਦਾ ਖਾਣਾ, ਨਸ਼ੇ ਵਗੈਰਾ ਬੇ ਲੋੜੇ ਪਦਾਰਥਾਂ ਦਾ ਸੇਵਨ ਦੁੱਖਾਂ ਦਾ ਕਾਰਨ ਬਣਦਾ ਹੈ। ਜਿਆਦਾ ਕੰਮ, ਜਿਆਦਾ ਆਰਾਮ ਦੋਨੋਂ ਦੁੱਖ ਪੈਦਾ ਕਰਦੇ ਹਨ। ਕਾਮ ਪੂਰਤੀ ਵੀ ਸਰੀਰ ਦੀ ਬੁਨਿਆਦੀ ਤੇ ਕੁਦਰਤੀ ਲੋੜ ਹੈ ਪਰ ਇਥੇ ਵੀ ਮੱਧਮ ਮਾਰਗ ਹੀ ਠੀਕ ਹੈ। ਸਮਾਜਕ ਨੇਮਾਂ ਦੀ ਪਾਲਣਾ ਕਰਦੇ ਹੋਏ ਆਪਣੇ ਪਰਿਵਾਂਰਕ ਸੰਬੰਧਾਂ ਤੇ ਪ੍ਰਬੰਧਾਂ ਦੀ ਉਲੰਘਣਾ ਦੁੱਖ ਉਤਪੰਨ ਕਰੇਗੀ। ਉਥੇ ਇਸ ਕੁਦਰਤੀ ਇੱਛਾ ਦਾ ਦਮਨ ਵੀ ਸਰੀਰਕ ਤੇ ਮਾਨਸਿਕ ਵਿਕਾਸ ਚ ਗੜਬੜ ਪੈਦਾ ਕਰੇਗਾ ਜਿਸ ਨਾਲ ਦੋਨੋਂ ਕਿਸਮ ਦੇ ਦੁੱਖ ਉਤਪੰਨ ਹੋਣਗੇ।

ਮਾਨਸਿਕ ਦੁੱਖ ਕਿਸੇ ਮਨੁੱਖ ਦੇ ਨਿਰੋਲ ਮਾਨਸਿਕ ਆਪੇ ਨਾਲ ਸੰਬੰਧਤ ਹੁੰਦੇ ਹਨ। ਈਸ਼ਵਰਵਾਦੀ ਧਰਮ ਈਸ਼ਵਰ ਤੇ ਮਨੁੱਖ ਦੇ ਸੰਬੰਧਾਂ ਦੀ ਗੱਲ ਹੀ ਕਰਦੇ ਹਨ ਪਰ ਦੁੱਖ ਨੂੰ ਘਟਾਉਣ ਲਈ ਮਨੁੱਖ ਦੇ ਮਨੁੱਖ ਨਾਲ ਸਬੰਧਾਂ ਨੂੰ ਠੀਕ ਕਰਨ ਦੀ ਹੀ ਲੋੜ ਹੈ। ਈਸ਼ਵਰ ਭਗਤੀ 'ਚ ਸਭ ਕੁੱਝ ਭੁੱਲਣ, ਤਪ ਵਗੈਰਾ ਨਾਲ ਵਿਕਰਤ ਹੋਣ ਦੀ ਲੋੜ ਨਹੀਂ ਸਗੋਂ ਜਾਗਰੂਕ ਹੋਣ ਦੀ ਲੋੜ ਹੈ। ਮਾਨਸਿਕ ਆਪੇ ਦਾ ਸਬੰਧ ਭਾਵਨਾਵਾਂ ਨਾਲ ਹੈ। ਮਨੁੱਖੀ ਭਾਵਨਾਵਾਂ ਚੰਗੀਆਂ ਵੀ ਹਨ ਤੇ ਮੰਦੀਆਂ ਵੀ। ਚੰਗੇ ਭਾਵ ਖੁਸ਼ੀ ਤੇ ਖੇੜਾ ਪੈਦਾ ਕਰਦੇ ਹਨ, ਮਾੜੇ ਭਾਵ ਦੁੱਖ ਅਤੇ ਸੰਤਾਪ ਪੈਦਾ ਕਰਦੇ ਹਨ। ਜਿਵੇਂ ਪਿਆਰ ਦਾ ਭਾਵ ਹੈ ਇਹ ਭਾਵਨਾ ਚੰਗੀ ਹੈ ਜਿੰਨ੍ਹੀ ਵੀ ਫੈਲਾਉਂਗੇ ਦੁੱਖ ਦੀ ਉੱਤਪਤੀ ਘਟੇਗੀ। ਈਰਖਾ ਮੰਦਾ ਭਾਵ ਹੈ ਜਿੰਨੀ ਈਰਖਾ ਕਰੋਗੇ ਬਿਨਾਂ ਕਿਸੇ ਕਾਰਨ ਦੁੱਖ ਹੀ ਹੋਵੇਗਾ, ਸੜਦੇ ਰਹੋਗੇ। ਜੋਸ਼ ਦਾ ਭਾਵ ਚੰਗਾ ਹੈ। ਬੀਰ ਰਸ ਪੈਦਾ ਹੋਵੇਗਾ, ਬਹਾਦਰੀ ਦਲੇਰੀ ਪੈਦਾ ਹੋਵੇਗੀ, ਅਨਿਆ ਵਿਰੁੱਧ ਸਮਰਥਾ ਤੇ ਪਰਉਪਕਾਰ ਲਈ ਹੌਂਸਲਾ ਮਿਲੇਗਾ। ਗੁਸੇ ਦਾ ਭਾਵ ਮਾੜਾ ਹੈ, ਅਪਰਾਧੀ ਰੁਚੀਆਂ ਪੈਦਾ ਹੋਣਗੀਆਂ। ਮਾਰ ਦੇਣ, ਕੁਚਲ ਦੇਣ ਦੇ ਵਿਚਾਰ ਪੈਦਾ ਹੋਣਗੇ, ਤਬਾਹਕੁਨ ਨਤੀਜੇ ਦੁੱਖ ਦਾ ਕਾਰਨ ਬਣਨਗੇ। ਕਰੁਣਾ ਦਾ ਭਾਵ ਦੀਨਤਾ ਪੈਦਾ ਕਰੇਗਾ, ਦੂਸਰੇ ਲਈ ਹਮਦਰਦੀ ਪੈਦਾ ਕਰੇਗਾ, ਪਰਉਪਕਰੀ ਅਹਿਸਾਸ ਉਤਪੰਨ ਹੋਵੇਗਾ। ਪਰਉਪਕਾਰ ਕਰਨ ਵਾਲੇ ਲਈ ਸ਼ੁਕਰਗੁਜਾਰੀ ਪੈਦਾ ਹੋਵੇਗੀ। ਸੁੱਖ ਦੂਸਰੇ ਲਈ ਦੁੱਖ ਝੱਲਣ 'ਚ ਮਿਲੇਗਾ, ਆਪਣੇ ਦੁੱਖ ਮਿਟ ਜਾਣਗੇ ਜਾਂ ਮਹਿਸੂਸ ਹੀ ਨਹੀਂ ਹੋਣਗੇ। ਨਫਰਤ ਮੰਦਭਾਵਨਾ ਪੈਦਾ ਕਰਦੀ ਹੈ। ਸਹਿਜ ਅਵਸਥਾ ਨੂੰ ਭੰਗ ਕਰਦੀ ਹੈ। ਦੂਸਰੇ ਦੇ ਗੁਣਾਂ ਨੂੰ ਦੇਖਣ ਦੀ ਸਿਆਣਪ ਖਤਮ ਕਰ ਦਿੰਦੀ ਹੈ। ਸੋਚ ਪ੍ਰਬੰਧ ਇੱਕ ਤਰਫਾ ਹੋ ਜਾਂਦਾ ਹੈ ਸਮਤੋਲ ਖਤਮ ਹੋ ਜਾਂਦਾ ਹੈ ਤਾਂ ਦੁੱਖ ਦੀ ਉਤਪਤੀ ਲਾਜ਼ਮੀ ਹੈ। ਸੋ ਮਾਨਸਿਕ ਦੁੱਖਾਂ ਬਾਰੇ ਵਿਸਥਾਰ ਇੱਕ ਪੂਰੇ ਲੇਖ ਦਾ ਵਿਸ਼ਾ ਹੈ ਇੱਥੇ ਸਿਰਫ ਜਾਣਕਾਰੀ ਹੀ ਦਿੱਤੀ ਗਈ ਹੈ।

ਸਮਾਜਿਕ ਦੁੱਖਾਂ ਦਾ ਸਬੰਧ ਸਮਾਜ ਨਾਲ ਹੈ। ਇਹ ਸਮਾਜਿਕ ਆਰਥਿਕ ਢਾਂਚੇ ਨਾਲ ਜੁੜਿਆ ਮਸਲਾ ਹੈ। ਇੱਥੇ ਅਨਿਆ ਪੂਰਨ ਸਮਾਜਿਕ ਪ੍ਰਬੰਧ ਹੈ। ਸਾਡੇ ਦੇਸ਼ ਵਿੱਚ ਜਾਤੀ

ਪਾਤੀ ਪ੍ਰਬੰਧ ਨੇ ਸਮਾਜ ਦੇ ਇੱਕ ਵੱਡੇ ਹਿੱਸੇ ਨੂੰ ਘੋਰ ਅਨਾਦਰ ਤੇ ਸੰਤਾਪ ਸਹਿਣ, ਅਤਿਅੰਤ ਦੁੱਖ ਤੇ ਕਸ਼ਟ ਝੱਲਣ ਲਈ ਮਜਬੂਰ ਕੀਤਾ ਹੈ। ਸਮਾਜਿਕ ਵਰਣ ਵਿਵਸਥਾ ਜੋ ਬ੍ਰਾਹਮਣਾਂ ਦੀ ਸਿਰਜੀ ਹੋਈ ਹੈ ਤੇ ਧਰਮ ਵਿੱਚ ਪ੍ਰਵਾਨਤ ਹੈ ਨੇ ਸ਼ੂਦਰਾਂ ਨਾਲ ਘੋਰ ਅਨਿਆਂ ਕੀਤਾ। ਝੂਠੇ ਧਾਰਮਕ ਗਿਆਨ (ਵਰਨ ਵਿਵਸਥਾ) ਨੇ ਇਸ ਅਨਿਆਂ ਨੂੰ ਪ੍ਰਵਾਨਤ ਕਰਾਇਆ। ਇੱਕ ਪਿਆਸਾ ਸ਼ੂਦਰ ਖੂਹ ਦੇ ਕਿਨਾਰੇ ਉਨ੍ਹਾਂ ਚਿਰ ਖੜ੍ਹਾ ਰਹਿੰਦਾ ਸੀ ਜਿਨ੍ਹਾਂ ਚਿਰ ਉਥੇ ਕੋਈ ਸਵਰਨ ਜਾਤੀ ਦਾ ਆਦਮੀ ਨਹੀਂ ਸੀ ਆਉਂਦਾ ਉਸ ਨੂੰ ਭਾਵੇਂ ਕਿੰਨੀ ਪਿਆਸ ਲੱਗੀ ਹੁੰਦੀ ਅਤੇ ਜੇ ਕੋਈ ਸੁਭਾ ਤੋਂ ਸ਼ਾਮ ਤੱਕ ਨਾ ਆਉਂਦਾ ਤਾਂ ਉਸ ਨੂੰ ਪਾਣੀ ਪੀਣ ਤੋਂ ਮਨਾਹੀ ਸੀ। ਉਸ ਨੂੰ ਪਿਆਸ ਕਾਰਨ ਕਿੰਨਾ ਦੁੱਖ ਹੁੰਦਾ ਹੋਵੇਗਾ ਇਸ ਦਾ ਤਾਂ ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ। ਇਸੇ ਤਰ੍ਹਾਂ ਹੀ ਗੁਲਾਮਦਾਰੀ ਪ੍ਰਬੰਧ ਸੀ। ਪੱਛਮੀ ਧਰਮਾਂ 'ਚ ਗੁਲਾਮ ਤੇ ਲੌਂਡੀਆਂ ਰੱਖਣ ਦੀ ਇਜਾਜ਼ਤ ਸੀ। ਇਹ ਸਮਾਜ ਵੱਲੋਂ ਤ੍ਰਿਸਕਾਰੇ ਲੋਕ ਕਿੰਨਾ ਦੁੱਖ ਝੱਲਦੇ ਹੋਣਗੇ ਜਦੋਂ ਮਾਂ ਦੇ ਸਾਹਮਣੇ ਉਸ ਦਾ ਪੁੱਤਰ ਮੰਡੀ ਵਿੱਚ ਵਿਕਦਾ ਹੋਵੇਗਾ ਤੇ ਉਸ ਤੋਂ ਵੱਖ ਕੀਤਾ ਜਾਂਦਾ ਹੋਵੇਗਾ। ਇਹੀ ਹਾਲਤ ਔਰਤਾਂ ਦੀ ਸਮਾਜਿਕ ਗੁਲਾਮੀ ਦੀ ਹੈ। ਸਾਰੀ ਉਮਰ ਘਰ ਦੀ ਕੈਦ, ਘਰ ਵਿਚ ਵੀ ਪਰਦੇ-ਬੁਰਕੇ ਦੀ ਕੈਦ, ਹਰਮਾਂ ਤੇ ਜਨਾਨਖਾਨਿਆਂ ਦੀ ਕੈਦ, ਤਲਾਕ ਦਾ ਡਰ, ਸਤੀ ਪ੍ਰਥਾ, ਵਿਧਵਾਵਾਂ ਤੇ ਦੇਵਦਾਸੀਆਂ ਦੀ ਤਮਾਮ ਜ਼ਿੰਦਗੀ ਰੌਂਗਟੇ ਖੜੇ ਕਰਨ ਵਾਲੇ ਦੁੱਖਾਂ ਤੇ ਕਸ਼ਟਾਂ ਦੀ ਦੱਸ ਪਾਉਂਦੀ ਹੈ ਜੋ ਅਖੌਤੀ ਧਰਮਾਂ ਵਾਲਿਆਂ ਦੀ ਬਣਾਈ ਸਮਾਜਕ ਵਿਵਸਥਾ ਦੀ ਵਿਆਖਿਆ ਲਈ ਬਣਾਈਆਂ ਪੁਸਤਕਾਂ, ਸੂਤਰ ਗਰੰਥਾਂ, ਸਿਮਰਤੀਆਂ, ਹਦੀਸਾਂ ਵਿੱਚ ਫ਼ੁਮਾਣਤ ਸਨ। ਇਨ੍ਹਾਂ ਸਮਾਜਕ ਵਿਵਸਥਾਵਾਂ ਤੋਂ ਉਪਜੇ ਦੁੱਖ ਲਿੰਕਨ, ਮਿੱਲ, ਮਾਰਕਸ, ਗੁਰੂ ਨਾਨਕ, ਅੰਬੇਦਕਰ,ਕਬੀਰ ਰਵਿਦਾਸ ਵਰਗੀਆਂ ਪ੍ਰਤਿਭਾਸ਼ੀਲ ਹਸਤੀਆਂ ਦੁਆਰਾ ਹੀ ਘੱਟ ਕੀਤੇ ਜਾ ਸਕੇ ਹਨ। ਪ੍ਰਾਥਨਾਵਾਂ, ਤਪ, ਆਤਮਾ ਦੀ ਸ਼ੁੱਧੀ, ਵੇਦ ਪਾਠ ਜਾਂ ਕੋਈ ਵੀ ਕਰਮਕਾਂਡ ਇਸ ਸਮਾਜਕ ਅਨਿਆਂ ਦੇ ਦੁੱਖ ਨੂੰ ਘੱਟ ਨਹੀਂ ਕਰ ਸਕਿਆ।

ਸਮਾਜਿਕ ਵਿਵਸਥਾ ਦੇ ਨਾਲ ਹੀ ਆਰਥਿਕ ਅਵਸਥਾ ਵੀ ਦੁੱਖਾਂ ਦੀ ਜਣਨੀ ਹੈ। ਜਦੋਂ ਅਖੌਤੀ ਧਰਮ ਪ੍ਰਬੰਧਾਂ ਨੇ ਸਮਾਜਿਕ ਵਿਹਾਰ ਜਾਬਤਾ (Code of Conduct) ਬਣਾਇਆ ਤਾਂ ਉਹਨਾਂ ਨੂੰ ਪਤਾ ਸੀ ਕਿ ਜੇ ਪੈਦਾਵਾਰ ਦੇ ਸਾਧਨਾਂ ਤੇ ਕੰਟਰੋਲ ਨਾ ਕੀਤਾ ਗਿਆ ਤਾਂ ਸਾਡੀ ਵਿਵਸਥਾ ਕਾਇਮ ਨਹੀਂ ਰਹਿ ਸਕਣੀ। ਜੇ ਭਾਰਤ ਦੀ ਗੱਲ ਕਰੀਏ ਤਾਂ ਆਰੀਅਨ ਲੋਕਾਂ ਨੇ ਸਥਾਨਕ ਭਾਰਤੀ ਦ੍ਰਾਵਿੜ ਲੋਕਾਂ ਤੋਂ ਪੈਦਾਵਾਰ ਦੇ ਸਾਧਨ ਖੋਹ ਲਏ। ਉਹਨਾਂ ਨੂੰ ਸ਼ਹਿਰਾਂ, ਪਿੰਡਾਂ 'ਚੋਂ ਕੱਢ ਦਿੱਤਾ ਗਿਆ। ਪਿੰਡੋਂ ਆਬਾਦੀ ਤੋਂ ਦੂਰ ਰਹਿਣ ਲਈ ਮਜਬੂਰ ਕੀਤਾ। ਜ਼ਮੀਨਾਂ ਖੋਹ ਲਈਆਂ। ਮਾਲਕਾਂ ਤੋਂ ਸੇਵਾਦਾਰ ਬਣਾ ਕੇ ਮੈਲਾ ਚੁੱਕਣ ਤੇ ਸੋਂਹ ਸਫਾਈ ਦਾ ਕੰਮ ਨਿਰਧਾਰਤ ਕਰ ਦਿੱਤਾ। ਪੁਰਾਣੇ ਕੱਪੜੇ ਤੇ ਜੂਠ ਖਾਣ ਲਈ ਮਜਬੂਰ ਕੀਤਾ। ਗਿਆਨ ਪ੍ਰਾਪਤ ਕਰਨ ਦਾ ਅਧਿਕਾਰ ਖੋਹ ਲਿਆ, ਉਲੰਘਣਾ ਕਰਨ ਵਾਲੇ ਨੂੰ ਸਜ਼ਾ ਨਿਰਧਾਰਤ ਕਰ ਦਿੱਤੀ। ਉਹਨਾਂ ਦਾ ਸਮਾਜਕ ਤੇ ਆਰਥਿਕ ਸ਼ੋਸ਼ਣ ਅੱਜ ਤੱਕ ਜਾਰੀ ਹੈ। ਬਾਕੀ ਦੁਨੀਆਂ ਵਿੱਚ ਵੀ ਆਰਥਿਕ ਰਿਸ਼ਤਿਆਂ ਨੇ ਵੱਖ ਵੱਖ ਪੜਾਵਾਂ ਗੁਲਾਮਦਾਰੀ, ਜਗੀਰਦਾਰੀ, ਸਰਮਾਏਦਾਰੀ ਤੇ ਅੱਜ ਸਾਮਰਾਜੀ ਆਰਥਿਕ ਪ੍ਰਬੰਧ ਤੱਕ ਦਾ ਸਫਰ ਕੀਤਾ ਹੈ। ਪੈਦਾਵਾਰ ਦੇ ਸਾਧਨਾਂ ਤੇ ਕਾਬਜ ਜਮਾਤ ਤੇ ਸਾਧਨਾਂ ਤੋਂ ਮਹਿਰੂਮ ਜਮਾਤ ਇਹਨਾਂ ਦਾ ਲਗਾਤਾਰ ਸੰਘਰਸ਼ ਚਲ ਰਿਹਾ ਹੈ। ਕਿਰਤੀ ਵਰਗ ਲਈ ਪੈਦਾ ਹੋਏ ਦੁੱਖ ਕਿਸੇ ਤੋਂ ਛੁੱਪੇ ਹੋਏ ਨਹੀਂ। ਇਹਨਾਂ ਦੁੱਖਾਂ ਨੂੰ ਘੱਟ ਕਰਨ ਲਈ ਇਸ ਆਰਥਿਕ ਸਮਾਜਿਕ ਢਾਂਚੇ ਨੂੰ ਬਦਲਨ ਦੀ ਲੋੜ ਅਣਸਰਦੀ ਲੋੜ ਹੈ। ਇਸ ਕਾਰਜ ਲਈ ਆਰਥਿਕ ਵਿਰੋਧਤਾਈਆਂ ਨੂੰ ਆਧਾਰ ਬਣਾ ਕੇ ਸ਼ੋਸਿਤ ਵਰਗ ਆਪਣੀ ਬੰਦ ਖਲਾਸੀ ਲਈ ਆਪਣੇ ਦੁੱਖਾਂ ਲਈ ਉਪਰਾਲੇ ਕਰੇਗਾ ਜਿਸ ਨਾਲ ਉਸ ਦੇ ਦੁੱਖ ਘੱਟ ਹੋ ਸਕਣਗੇ। ਮਾਰਕਸਵਾਦੀ ਚਿੰਤਨ ਤੇ ਚਿੰਤਕਾਂ ਨੇ ਸਮਾਜਕ ਤੇ ਆਰਥਿਕ ਦੁੱਖਾਂ ਲਈ ਲੋਕਾਈ ਦੀ ਮਹਾਨ ਸੇਵਾ ਕੀਤੀ ਹੈ ਜਿਸ ਲਈ ਇਤਿਹਾਸ ਉਹਨਾਂ ਪੁਰਸ਼ਾਂ ਦਾ ਹਮੇਸ਼ਾ ਰਿਣੀ ਰਹੇਗਾ ਤੇ ਇਹ ਸੰਘਰਸ਼ ਹਮੇਸ਼ਾ ਜਾਰੀ ਰਹੇਗਾ।

ਅੰਤ ਵਿੱਚ ਤਰਕਸ਼ੀਲ ਨਜ਼ਰੀਏ ਮੁਤਾਬਕ ਇਹ ਕਿਹਾ ਜਾ ਸਕਦਾ ਹੈ ਕਿ ਦੁੱਖ ਜ਼ਿੰਦਗੀ 'ਚੋਂ ਮਨਫੀ ਨਹੀਂ ਹੋ ਸਕਦੇ। ਇਹਨਾਂ ਪ੍ਰਤੀ ਸੰਵੇਦਨਸ਼ੀਲਤਾ ਪੈਦਾ ਕਰਨ ਦੀ ਲੋੜ ਹੈ। ਆਦਰਸ਼ ਮਨੁੱਖ ਗਿਆਨ ਰਾਹੀਂ ਆਪਣੇ ਤੇ ਦੂਜਿਆਂ ਦੇ ਦੁੱਖਾਂ ਪ੍ਰਤੀ ਜਾਗਰੂਕਤਾ ਹਾਸਲ ਕਰਦਾ ਹੈ। ਕੋਈ ਵੀ ਆਦਰਸ਼ ਮਨੁੱਖ ਆਪਣੇ ਤੇ ਦੂਜਿਆਂ ਦੇ ਦੁੱਖਾਂ ਪ੍ਰਤੀ ਅਸੰਵੇਦਨਸ਼ੀਲ ਕਿਸ ਤਰ੍ਹਾਂ ਹੋ ਸਕਦਾ ਹੈ। ਵਿਗਿਆਨ ਮੂਲਕ ਸੱਚਾ ਗਿਆਨ ਹੀ ਆਪਣੇ ਦੁੱਖ ਨੂੰ ਭੁੱਲਕੇ ਦੂਸਰਿਆਂ ਦੇ ਦੁੱਖਾਂ ਨੂੰ ਮਹਿਸੂਸ ਕਰਨ ਦੀ ਯੋਗਤਾ ਪੈਦਾ ਕਰ ਸਕਦਾ ਹੈ। ਉਸ ਨੂੰ ਆਪ ਦੁੱਖ ਝੱਲਕੇ ਦੂਸਰਿਆਂ ਦੇ ਦੁੱਖ ਹਰਨ 'ਚ ਹੀ ਸੁੱਖ ਪ੍ਰਾਪਤ ਹੁੰਦਾ ਹੈ ਤੇ ਉਸ ਦਾ ਹਿਰਦਾ ਆਨੰਦਿਤ ਹੋ ਜਾਂਦਾ ਹੈ। ਇਹੀ ਮਹਾਂਪੁਰਸ਼ਾਂ ਯੁੱਗ ਪੁਰਸ਼ਾਂ ਦੀ ਕਸਵੱਟੀ ਹੈ। ਜੋ ਅਖੌਤੀ ਸਾਧੂ ਸੰਤ ਨਿੱਜ ਲਈ ਪਰਮ ਅਨੰਦ ਦੀ ਅਵਸਥਾ ਤੱਕ ਪਹੁੰਚ ਜਾਣ ਦੀ ਲੋਚਾ ਰਖਦੇ ਹਨ ਜਾਂ ਪਹੁੰਚ ਜਾਣ ਦਾ ਦਾਅਵਾ ਕਰਦੇ ਹਨ ਇਹ ਉਹਨਾਂ ਦੀ ਖੁਸ਼ੀ ਦਾ ਪ੍ਰਗਟਾਵਾ ਹੈ। ਇਹ ਧਰਮ ਦੇ ਬੰਦੇ ਕਿਸ ਤਰ੍ਹਾਂ ਸ਼ਾਂਤੀ ਦੀ ਅਵਸਥਾ ਤੱਕ ਪਹੁੰਚ ਸਕਦੇ ਹਨ, ਪਰਮ ਅਨੰਦ ਨਾਲ ਸਦਾ ਆਨੰਦਤ ਰਹਿ ਸਕਦੇ ਹਨ, ਪਰਮ ਸੁੱਖ ਪ੍ਰਾਪਤ ਕਰ ਸਕਦੇ ਹਨ, ਜਦੋਂ ਉਹਨਾਂ ਦੇ ਗਵਾਂਢ ਦਾ ਸਮਾਜ ਦੁੱਖਾਂ ਭੁੱਖਾਂ ਦੀ ਅੱਗ ਵਿੱਚ ਸੜ ਰਿਹਾ ਹੋਵੇ। ਵਿਗਿਆਨਕ ਗਿਆਨ ਦੀ ਰੋਸ਼ਨੀ ਇੰਨੀ ਫੈਲ ਜਾਵੇ ਕਿ ਜੇ ਹਰ ਪ੍ਰਾਣੀ ਆਪਣੇ ਦੁੱਖਾਂ ਦਾ ਸਹੀ ਕਾਰਨ ਜਾਨਣ ਦੇ ਯੋਗ ਹੋ ਜਾਵੇ ਉਸ ਦੀਆਂ ਸਮੱਸਿਆਵਾਂ ਦਾ ਅੱਧਾ ਹੱਲ ਤਾਂ ਉਦੋਂ ਹੀ ਹੋ ਜਾਵੇਗਾ। ਬਾਕੀ ਤਰਕ ਸ਼ਾਸ਼ਤਰ ਆਉਣ ਵਾਲੇ ਸਮੇਂ ਵਿੱਚ ਵੀ ਮਨੁੱਖਤਾ ਦੇ ਦੁੱਖਾਂ ਦੀ ਨਿਸ਼ਾਨਦੇਹੀ ਕਰਨ ਦੀ ਸਮਰੱਥਾ ਵਿਕਸਤ ਕਰਦਾ ਰਹੇਗਾ।

*(ਇਹ ਲੇਖ ਜੁਲਾਈ ਅਗਸਤ ਵਿਚਲੇ ਲੇਖ ਦਾ ਦੂਸਰਾ ਹਿੱਸਾ ਹੈ)*



*ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ-2*

# ਜਦੋਂ ਧਰਮ ਅੰਧਵਿਸ਼ਵਾਸ਼ ਦਾ ਸਹਾਰਾ ਬਣਦਾ ਹੈ........

*ਰਾਮ ਸਵਰਨ ਸਿੰਘ*

ਲੈਨਿਨ ਦਾ ਕਥਨ ਹੈ ਕਿ "ਧਰਮ ਆਤਮਕ ਜਬਰ ਦੇ ਰੂਪਾਂ ਵਿੱਚੋਂ ਇੱਕ ਹੈ ਜਿਸਨੇ ਹਰੇਕ ਥਾਂ ਜਨਤਾ ਦੇ ਸਮੂਹਾਂ ਨੂੰ ਜੋ ਦੂਜਿਆਂ ਲਈ ਲਗਾਤਾਰ ਕੰਮ ਦੁਆਰਾ ਲੋੜਾਂ ਦੇ ਭਾਰ ਹੇਠਾਂ ਦੱਬੇ ਹੋਏ ਹਨ, ਆਪਣੇ ਬੋਝ ਹੇਠ ਦਬਾਇਆ ਹੋਇਆ ਹੈ। ਲੁੱਟ ਦੇ ਸ਼ਿਕਾਰ ਵਰਗ ਦੀ ਲੋਟੂਆਂ ਵਿਰੁੱਧ ਸੰਘਰਸ਼ ਦੌਰਾਨ ਨਿਪੁੰਨਸਕਤਾ ਲਾਜ਼ਮੀ ਤੌਰ ਤੇ ਮੌਤ ਪਿੱਛੋਂ ਚੰਗੇਰੇ ਜੀਵਨ ਦੇ ਵਿਚਾਰ ਨੂੰ ਉਵੇਂ ਹੀ ਜਨਮ ਦਿੰਦੀ ਹੈ ਜਿਸ ਤਰ੍ਹਾਂ ਕੁਦਰਤ ਵਿਰੁੱਧ ਆਪਣੀ ਲੜਾਈ ਸਮੇਂ ਜੰਗਲੀ ਲੋਕਾਂ ਦੀ ਨਿਪੁੰਨਸਕਤਾ ਨੇ ਦੇਵਤਿਆਂ, ਭੂਤਾਂ, ਕਰਾਮਾਤਾਂ ਤੇ ਅਜਿਹੀਆਂ ਹੋਰ ਚੀਜ਼ਾਂ ਵਿੱਚ ਵਿਸ਼ਵਾਸ਼ ਨੂੰ ਜਨਮ ਦਿੱਤਾ। ਧਰਮ ਥੁੜਾਂ ਮਾਰੇ ਹੋਏ ਮਿਹਨਤਕਸ਼ ਲੋਕਾਂ ਨੂੰ ਦਾਨ ਦੇਣਾ ਸਿਖਾਉਂਦਾ ਹੈ। ਧਰਮ ਸਵਰਗਾਂ ਤੇ ਚੰਗੇਰੇ ਜੀਵਨ ਦੀਆਂ ਟਿਕਟਾਂ ਰਿਆਇਤੀ ਦਰਾਂ ਤੇ ਵੇਚਦਾ ਹੈ। ਧਰਮ ਲੋਕਾਂ ਲਈ ਅਫੀਮ ਹੈ।"

ਧਰਮ ਅੰਧਵਿਸ਼ਵਾਸ਼ਾਂ ਨੂੰ ਪੈਦਾ ਕਰਦਾ ਹੈ, ਪਾਸਾਰ ਕਰਦਾ ਹੈ ਤੇ ਅੰਧਵਿਸ਼ਵਾਸ਼ਾਂ ਨੂੰ ਵੱਧਣ ਫੁੱਲਣ ਵਿਚ ਸਹਾਇਤਾ ਕਰਦਾ ਹੈ। ਅੰਧਵਿਸ਼ਵਾਸ਼ਾਂ ਸਹਾਰੇ ਆਪਣਾ ਧੰਦਾ ਚਲਾਉਣ ਵਾਲੇ ਅਖੌਤੀ ਬਾਬੇ, ਸਾਧ, ਸਿਆਣੇ, ਧਰਮ ਦੇ ਸਹਾਰੇ ਆਪਣੀਆਂ ਦੁਕਾਨਦਾਰੀਆਂ ਚਲਾ ਰਹੇ ਹਨ। ਧਰਮ ਦੇ ਪਰਦੇ ਹੇਠ ਹੋਣ ਕਰਕੇ ਰਾਜਸੀ ਨੇਤਾ ਵੀ ਉਹਨਾਂ ਦੀ ਹਾਜ਼ਰੀ ਭਰਦੇ ਹਨ। ਇਹ ਵਰਤਾਰਾ ਦਿਨੋਂ ਦਿਨ ਆਮ ਹੋ ਰਿਹਾ ਹੈ।

ਕੁਝ ਸਾਲ ਪਹਿਲਾਂ ਸਾਡਾ ਵਾਹ ਧਾਰਮਿਕ ਸਥਾਨ ਵਿੱਚ ਪੁੱਛਾਂ ਦੇਣ ਵਾਲੇ ਇੱਕ ਅਖੌਤੀ ਬਾਬੇ ਨਾਲ ਪਿਆ। ਅਸੀਂ ਆਪਣੀ ਪੂਰੀ ਸਮੱਰਥਾ ਨਾਲ ਕਾਰਵਾਈ ਕੀਤੀ। ਆਮ ਲੋਕਾਂ ਦੀ ਧਰਮ ਪ੍ਰਤੀ ਅਥਾਹ ਸ਼ਰਧਾ ਹੋਣ ਕਰਕੇ ਅਖੌਤੀ ਬਾਬਿਆਂ ਵੱਲੋਂ ਕੀਤੇ ਜਾਂਦੇ ਪਾਖੰਡ ਤੇ ਗਲਤ ਕਾਰਵਾਈਆਂ ਲੋਕਾਂ ਨੂੰ ਨਜ਼ਰ ਹੀ ਨਹੀਂ ਆਉਂਦੀਆਂ। ਸਾਰੇ ਯਤਨਾਂ ਦਾ ਕੀ ਸਿੱਟਾ ਨਿਕਲਿਆ, ਪਾਠਕਾਂ ਲਈ ਪੇਸ਼ ਹੈ : ਅਕਤੂਬਰ 1996 ਦੀ ਗੱਲ ਹੈ। ਮਲੋਟ ਨੇੜਲੇ ਪਿੰਡ ਸੇਖੂ ਤੋਂ ਇੱਕ ਮਿੱਤਰ ਓਮ ਪ੍ਰਕਾਸ਼ ਮੇਰੇ ਕੋਲ ਆਇਆ ਕਰਦਾ ਸੀ। ਉਹ ਤਰਕਸ਼ੀਲ ਲਹਿਰ ਦਾ ਸਮਰਥਕ ਸੀ। ਉਸ ਦੇ ਨਾਲ ਗੁਰਮੀਤ ਸਿੰਘ ਨਾਂ ਦਾ ਇੱਕ ਹੋਰ ਸੱਜਣ ਵੀ ਕਈ ਵਾਰ ਮੈਨੂੰ ਮਿਲਣ ਆਇਆ। ਉਹ ਦੋਵੇਂ ਸਮਾਜ ਲਈ ਕੁਝ ਚੰਗਾ ਕਰਨ ਦੀ ਪ੍ਰਬਲ ਇੱਛਾ ਰੱਖਦੇ ਸਨ। ਉਹ ਤਰਕਸ਼ੀਲ ਸਾਹਿਤ ਪੜ੍ਹ ਕੇ ਆਪਣੀ ਸਮੱਰਥਾ ਤੇ ਸੂਝ ਅਨੁਸਾਰ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ ਨੂੰ ਦੂਰ ਕਰਨ ਲਈ ਯਤਨਸ਼ੀਲ ਰਹਿੰਦੇ ਸਨ। ਉਹਨਾਂ ਇੱਕ ਵਾਰ ਮਲੋਟ ਸ਼ਹਿਰ ਵਿੱਚ ਧਰਮ ਦੇ ਸਹਾਰੇ ਆਪਣਾ ਪ੍ਰਭਾਵ ਜਮਾ ਰਹੇ 'ਪੜ੍ਹੇ ਲਿਖੇ' ਗ੍ਰੈਜੂਏਟ ਬਾਬੇ ਦਾ ਜ਼ਿਕਰ ਕੀਤਾ ਜਿਹੜਾ ਮਲੋਟ ਡੱਬਵਾਲੀ ਸੜਕ ਤੇ ਪੈਂਦੇ ਪ੍ਰਮੁੱਖ ਪਿੰਡ ਅਬੁਲ-ਖੁਰਾਣਾ ਦੇ ਮੰਦਰ ਵਿੱਚ ਪੁੱਛਾਂ ਦੇਣ ਦਾ ਧੰਦਾ ਕਰਦਾ ਸੀ। ਮੈਂ ਉਹਨਾਂ ਨੂੰ ਵਿਸ਼ਵਾਸ਼ ਦਿਵਾਇਆ ਕਿ ਜਦ ਉਹ ਸੁਸਾਇਟੀ ਦਾ ਸਹਿਯੋਗ ਚਾਹੁਣ, ਮੇਰੇ ਕੋਲ ਆ ਜਾਣ। ਗੁਰਮੀਤ ਸਿੰਘ ਸੇਖੂ ਅਬੁਲ ਖੁਰਾਣਾ ਦੇ ਮੰਦਰ ਵਿਚਲੇ ਅਖੌਤੀ ਬਾਬੇ ਵਿਨੋਦ ਕੁਮਾਰ ਤੁਲੀ ਕੋਲ ਜਾਣ ਲੱਗ ਪਿਆ। ਉਸਨੇ ਬਾਬੇ ਦੀ ਪਰਖ ਲਈ ਉਸ ਕੋਲ ਇਹ ਝੂਠ ਮਾਰਿਆ ਕਿ ਉਸ ਦਾ ਛੋਟਾ ਭਰਾ ਗੁੰਮ ਗਿਆ ਹੈ। ਕਿਤੇ ਵੀ ਲੱਭ ਨਹੀਂ ਰਿਹਾ। ਉਸ ਬਾਰੇ ਪਤਾ ਕਰਕੇ ਦੱਸੋ। ਅਖੌਤੀ ਬਾਬੇ ਨੇ ਉਸਨੂੰ ਦੱਸਿਆ ਕਿ ਉਸਦਾ ਭਰਾ ਜ਼ਿੰਦਾ ਹੈ ਤੇ ਜਲਦੀ ਹੀ ਵਾਪਸ ਆ ਜਾਵੇਗਾ। ਇਹ ਕਾਰਵਾਈ ਪਾ ਕੇ ਗੁਰਮੀਤ ਤੇ ਓਮ ਪ੍ਰਕਾਸ਼ ਮੇਰੇ ਕੋਲ ਆ ਗਏ। ਅਸੀਂ ਉਸ ਕੋਲ ਜਾਣ ਲਈ ਵੀਰਵਾਰ ਦਾ ਸਮਾਂ ਮਿੱਥ ਲਿਆ, ਜਿਸ ਦਿਨ ਉਹ ਪੁੱਛਾਂ ਦਿੰਦਾ ਸੀ।

ਮਿੱਥੇ ਸਮੇਂ ਤੇ ਮੈਂ ਇੱਕ ਹੋਰ ਤਰਕਸ਼ੀਲ ਮੈਂਬਰ ਨਾਲ ਲਹਿਰ ਦੇ ਸਮਰਥਕ ਇੱਕ ਪੱਤਰਕਾਰ ਸੱਜਣ ਕੋਲ ਉਸਦੀ ਦੁਕਾਨ ਤੇ ਮਲੋਟ ਵਿਖੇ ਪਹੁੰਚਿਆ। ਉੱਥੇ ਹੀ ਗੁਰਮੀਤ ਹੋਰੀਂ ਆ ਗਏ। ਅਸੀਂ ਬੈਠ ਕੇ ਪ੍ਰੋਗਰਾਮ ਉਲੀਕਿਆ। ਸੁਰੱਖਿਆ ਲਈ ਅਸੀਂ ਉਸ ਸਮੇਂ ਮਲੋਟ ਦੇ ਡੀ.ਐਸ.ਪੀ. ਸ਼੍ਰੀ ਹਰਮਨਬੀਰ ਸਿੰਘ ਗਿੱਲ ਨੂੰ ਬੇਨਤੀ ਕੀਤੀ। ਉਹਨਾਂ ਸਾਡੇ ਨਾਲ ਥਾਣੇਦਾਰ ਸਮੇਤ ਪੁਲੀਸ ਦੇ ਪੰਜ ਕਰਮਚਾਰੀ ਭੇਜ ਦਿੱਤੇ। ਅਸੀਂ ਅਬੁਲ ਖੁਰਾਣਾ ਵੱਲ ਚੱਲ ਪਏ। ਸਾਡੇ ਨਾਲ ਉਸ ਵਕਤ ਰਾਜ ਕਰ ਰਹੀ ਪਾਰਟੀ ਦੇ ਯੂਥ ਵਿੰਗ ਦੇ ਕੁਝ ਆਗੂ ਵੀ ਸਨ। ਪੱਤਰਕਾਰ ਸੱਜਣ ਵੀ ਸਾਡੇ ਨਾਲ ਸੀ। ਉੱਥੇ ਜਾ ਕੇ ਅਸੀਂ ਵੇਖਿਆ ਕਿ ਲੋਕ ਪੂਰੀ ਸ਼ਰਧਾ ਨਾਲ ਮੰਦਰ ਜਾ ਰਹੇ ਸਨ। ਸਪੀਕਰ ਲੱਗਾ ਹੋਇਆ ਸੀ। ਸ਼ਬਦ ਗਾਇਨ ਹੋ ਰਿਹਾ ਸੀ। ਪੁਲਿਸ ਨੂੰ ਵੇਖ ਕੇ ਸ਼ਰਧਾਲੂਆਂ ਵਿੱਚ ਕੁਝ ਹਿਲਜੁਲ ਹੋਈ। ਜਦ ਅਸੀਂ ਬਾਬੇ ਦੇ ਚੇਲਿਆਂ ਨੂੰ ਉਸਨੂੰ ਮਿਲਾਉਣ ਲਈ ਆਖਿਆ ਤਾਂ ਉਹ ਸਾਡੇ ਨਾਲ ਲੜਨ ਨੂੰ ਤਿਆਰ ਹੋ ਗਏ। ਤੁਸੀਂ ਕੌਣ ਹੋ ਇੱਥੇ ਕੀ ਲੈਣ ਆਏ ਹੋ? ਤੁਸੀਂ ਧਰਮ ਦੇ ਕੰਮ ਵਿੱਚ ਕਿਉਂ ਦਖ਼ਲ ਦਿੰਦੇ ਹੋ? ਅਜਿਹੇ ਸੁਆਲ ਕਰਦੇ ਹੋਏ ਚੇਲਿਆਂ ਨੇ ਸਾਨੂੰ ਘੇਰ ਲਿਆ। ਮਾਹੌਲ ਵਿਗੜਦਾ ਵੇਖ ਕੇ ਸਾਡੇ ਨਾਲ ਗਏ ਯੂਥ ਵਿੰਗ ਦੇ ਨੌਜਵਾਨ ਉੱਥੋਂ ਖਿਸਕ ਆਏ। ਜਦ ਸਾਡੇ ਨਾਲ ਗਈ ਪੁਲੀਸ ਹਰਕਤ ਵਿੱਚ ਆਈ ਤਾਂ ਚੇਲੇ ਪਾਸੇ ਹੋ ਗਏ। ਥਾਣੇਦਾਰ ਨੇ ਆਖਿਆ, "ਦੇਵਾ ਜੀ ਨੂੰ ਬੁਲਾਓ?" ਅਖੌਤੀ ਬਾਬੇ ਨੂੰ ਦੇਵਾ ਜੀ ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਨੌਜਵਾਨ ਉਮਰ ਦਾ ਅਖੌਤੀ ਬਾਬਾ ਦੇਵਾ ਜੀ ਉਰਫ਼ ਵਿਨੋਦ ਕੁਮਾਰ ਤੁਲੀ ਸਾਡੇ ਵਿਚਕਾਰ ਨੀਵੀਂ ਪਾਈ ਦੋਸ਼ੀਆਂ ਵਾਂਗ ਖੜ੍ਹਾ ਸੀ। ਉਸਦੇ ਸ਼ਰਧਾਲੂ ਵੱਡੀ ਗਿਣਤੀ ਵਿੱਚ ਹੈਰਾਨ ਖੜੇ ਸਨ।

"ਤੇ ਤੁਸੀਂ ਹੋ, ਦੇਵਾ ਜੀ! ਜਿਹਨਾਂ ਦਾ ਕਹਿਣਾ ਹੈ ਕਿ

ਮੇਰੇ ਵਿੱਚ ਕਾਲੀ ਮਾਤਾ ਦੀ 'ਰੂਹ' ਆਉਂਦੀ ਹੈ। ਉਸਦੇ ਸਹਾਰੇ ਤੁਸੀਂ ਪੁੱਛਾਂ ਦੇ ਕੇ ਲੋਕਾਂ ਦਾ ਭਲਾ ਕਰਦੇ ਹੋ।"

ਦੇਵਾ ਜੀ, ਚੁੱਪ ਸੀ। ਉਹ ਕੁਝ ਨਾ ਬੋਲਿਆ।

"ਜੇਕਰ ਤੇਰੇ ਕੋਲ ਅਜਿਹੀ ਕੋਈ 'ਗੈਬੀ ਸ਼ਕਤੀ' ਹੈ ਜਿਸ ਨਾਲ ਤੂੰ ਲੋਕਾਂ ਦਾ ਕੁਝ ਸੁਆਰ ਸਕਦਾ ਹੈ, ਪੁੱਛਾਂ ਦੇ ਕੇ ਲੋਕਾਂ ਦੇ ਮਸਲੇ ਹੱਲ ਕਰ ਸਕਦਾ ਹੈ ਤਾਂ ਅੱਜ ਅਸੀਂ ਤੈਨੂੰ ਲੋਕਾਂ ਦੇ ਇਕੱਠ ਵਿੱਚ ਖੁੱਲਾ ਚੈਲਿੰਜ ਕਰਦੇ ਹਾਂ। ਜੇਕਰ ਤੂੰ ਆਪਣੀ ਸ਼ਕਤੀ ਸਿੱਧ ਕਰ ਸਕੇਂ ਤਾਂ ਅਸੀਂ ਤੈਨੂੰ ਇੱਕ ਲੱਖ ਰੁਪਏ ਦਾ ਨਕਦ ਇਨਾਮ ਦਿਆਂਗੇ। ਮੈਂ ਫਿਰ ਆਖਿਆ।

ਅਖੌਤੀ ਬਾਬਾ ਅਜੇ ਵੀ ਚੁੱਪ ਸੀ।

"ਆਹ ਸੇਖੂ ਪਿੰਡ ਦਾ ਗੁਰਮੀਤ ਸਿੰਘ ਤੇਰੇ ਸਾਹਮਣੇ ਖੜ੍ਹਾ ਹੈ। ਜਿਸਨੂੰ ਤੂੰ ਇਹ ਆਖਿਆ ਸੀ ਕਿ ਤੇਰਾ ਗੁੰਮ ਹੋਇਆ ਭਰਾ ਜਿਉਂਦਾ ਹੈ ਤੇ ਜਲਦੀ ਹੀ ਵਾਪਸ ਆ ਜਾਵੇਗਾ। ਇਸ ਦਾ ਕੋਈ ਭਰਾ ਗੁੰਮ ਨਹੀਂ ਹੋਇਆ। ਇਹ ਤਾਂ ਤੇਰੀ ਪਰਖ ਕਰ ਰਿਹਾ ਸੀ। ਜੇਕਰ ਤੇਰੇ ਵਿੱਚ ਕੋਈ 'ਸ਼ਕਤੀ' ਹੁੰਦੀ ਤਾਂ ਤੂੰ ਇਸਦਾ ਝੂਠ ਫੜ ਲੈਂਦਾ।" ਮੇਰੇ ਵੱਲੋਂ ਇਹ ਕਹਿਣ ਤੇ ਸ਼ਰਧਾਲੂਆਂ ਵਿੱਚ ਘੁਸਰ ਮੁਸਰ ਸ਼ੁਰੂ ਹੋ ਗਈ। ਕਈ ਚੇਲੇ ਸਾਡੇ ਨਾਲ ਖੜੇ ਗੁਰਮੀਤ ਵੱਲ ਘੂਰ ਘੂਰ ਕੇ ਵੇਖਣ ਲੱਗੇ।

"ਅਸਲ ਵਿੱਚ ਤੇਰਾ ਇਹ ਲੋਕਾਂ ਨੂੰ ਲੁੱਟਣ ਦਾ ਢੰਗ ਹੈ। ਤੇਰੇ ਵਿੱਚ ਕਿਸੇ ਦੀ ਕੋਈ ਰੂਹ ਨਹੀਂ ਆਉਂਦੀ। ਤੂੰ ਧਰਮ ਦੇ ਸਹਾਰੇ ਲੋਕਾਂ ਨੂੰ ਗੁੰਮਰਾਹ ਕਰ ਰਿਹਾ ਹੈਂ। ਪੁੱਛਾਂ ਦੇਣ ਦਾ ਧੰਦਾ ਤੇਰਾ ਇੱਕ ਪਾਖੰਡ ਹੈ।" ਮੈਂ ਆਖਿਆ।

ਦੇਵਾ ਜੀ ਅਜੇ ਵੀ ਨੀਵੀਂ ਪਾਈ ਚੁੱਪ ਖੜਾ ਸੀ।

"ਜੇਕਰ ਤੇਰੇ ਵਿੱਚ ਕੋਈ ਸ਼ਕਤੀ ਹੈ ਤਾਂ ਦੱਸ ਨਹੀਂ ਤਾਂ ਲੋਕਾਂ ਸਾਹਮਣੇ ਆਪਣੇ ਪਾਖੰਡ ਦੀ ਮੁਆਫ਼ੀ ਮੰਗ।" ਗੁਰਮੀਤ ਸਿੰਘ ਨੇ ਗੁੱਸੇ ਨਾਲ ਆਖਿਆ।

ਅਖੌਤੀ ਬਾਬੇ ਕੋਲ ਕੋਈ ਜਵਾਬ ਨਹੀਂ ਸੀ। ਉਸ ਦੀ ਪਾਈ ਨੀਵੀਂ ਤੇ ਵੱਟੀ ਚੁੱਪ ਉਸ ਦੀ ਹਾਰ ਨੂੰ ਦਰਸਾ ਰਹੀ ਸੀ.। ਮੰਦਰ ਵਿੱਚ ਚੁਫੇਰੇ ਚੁੱਪ ਪਸਰੀ ਹੋਈ ਸੀ।

"ਮੇਰੇ ਕੋਲ ਕੋਈ 'ਸ਼ਕਤੀ' ਨਹੀਂ ਹੈ" ਉਸਨੇ ਆਖਿਆ ਤੇ ਰੋਣਹਾਕਾ ਹੋ ਗਿਆ।

ਅਸੀਂ ਉੱਥੋਂ ਬਾਹਰ ਆ ਗਏ। ਲੋਕਾਂ ਦੀ ਭੀੜ ਸਾਡੇ ਮਗਰ ਹੋ ਤੁਰੀ। ਪਿੰਡ ਦੇ ਲੋਕ ਸਾਡੀ ਕਾਰਵਾਈ ਤੋਂ ਖੁਸ਼ ਸਨ ਤੇ ਦੇਵਾ ਜੀ ਦੇ ਸ਼ਰਧਾਲੂ ਔਖੇ। ਉੱਥੇ ਹੀ ਸਾਨੂੰ ਭਾਰਤੀ ਕਿਸਾਨ ਯੂਨੀਅਨ ਦੇ ਸਥਾਨਕ ਆਗੂ ਬਲਦੇਵ ਸਿੰਘ ਮਿਲੇ। ਉਹਨਾਂ ਦੇ ਸਹਿਯੋਗ ਨਾਲ ਅਸੀਂ ਪਿੰਡ ਵਿੱਚ ਉਸੇ ਵਕਤ ਇੱਕ ਪ੍ਰੋਗਰਾਮ ਦਿੱਤਾ। ਲੋਕਾਂ ਨੇ ਗਹੁ ਨਾਲ ਸਾਡੇ ਵਿਚਾਰਾਂ ਨੂੰ ਸੁਣਿਆ।

ਅਸੀਂ ਵਾਪਸ ਪਰਤ ਆਏ। ਗੁਰਮੀਤ ਸਿੰਘ ਤੇ ਸਾਡੇ ਹੋਰ ਮਿੱਤਰ ਦੇਵਾ ਜੀ ਦੇ ਡੇਰੇ ਤੇ ਜਾ ਕੇ ਮਿਲੀ ਸਫ਼ਲਤਾ ਉੱਪਰ ਖੁਸ਼ ਸਨ। ਅਗਲੇ ਦੋ ਤਿੰਨ ਦਿਨਾਂ ਵਿੱਚ ਸਾਡੇ ਨਾਲ ਗਏ ਪੱਤਰਕਾਰ ਮਿੱਤਰ ਦੇ ਸਹਿਯੋਗ ਨਾਲ ਪੰਜਾਬੀ ਅਖ਼ਬਾਰਾਂ ਵਿੱਚ ਇਹ ਖ਼ਬਰਾਂ ਮੋਟੀਆਂ ਸੁਰਖੀਆਂ ਹੇਠ ਲੱਗੀਆਂ......'ਤਰਕਸ਼ੀਲਾਂ ਨੇ ਦੇਵਾ ਜੀ ਦੇ ਪਾਖੰਡ ਦਾ ਪਰਦਾ ਫਾਸ਼ ਕੀਤਾ',......'ਤੇ ਦੇਵਾ ਜੀ ਕਾਲੀ ਮਾਤਾ ਦੀ ਸ਼ਕਤੀ ਨਾ ਵਿਖਾ ਸਕਿਆ', ਖ਼ਬਰਾਂ ਨਾਲ ਮਲੋਟ ਸ਼ਹਿਰ ਤੇ ਇਲਾਕੇ ਵਿੱਚ ਇਹ ਗੱਲ ਧੁੰਮ ਗਈ। ਨਾਲ ਦੀ ਨਾਲ ਗੁਰਮੀਤ ਸਿੰਘ ਤੇ ਓਮਪ੍ਰਕਾਸ਼ ਨੇ ਤਰਕਸ਼ੀਲ ਵਿਚਾਰਾਂ ਵਾਲੇ ਪੰਜ ਸੱਤ ਮਿੱਤਰਾਂ ਨੂੰ ਇਕੱਠੇ ਕਰਕੇ ਇਹ ਪੋਸਟਰ 'ਤਰਕਸ਼ੀਲਾਂ ਵੱਲੋਂ ਦੇਵਾ ਜੀ ਦਾ ਪਰਦਾ ਫਾਸ਼' ਛਾਪ ਕੇ ਆਸ ਪਾਸ ਦੇ ਪਿੰਡਾਂ ਤੇ ਸ਼ਹਿਰ ਵਿੱਚ ਲਗਵਾ ਦਿੱਤਾ। ਦੇਵਾ ਜੀ ਦੇ ਚੇਲੇ ਭੜਕ ਉੱਠੇ। ਉਹਨਾਂ ਨੂੰ ਅਜੇ ਹਾਰ ਮਨਜ਼ੂਰ ਨਹੀਂ ਸੀ। ਉਹਨਾਂ ਨੇ ਵੀ 'ਤਰਕਸ਼ੀਲਾਂ ਨੂੰ ਚੁਣੌਤੀ' ਨਾਂ ਦਾ ਪੋਸਟਰ ਛਪਵਾ ਕੇ ਸ਼ਹਿਰ ਵਿੱਚ ਲਗਵਾਇਆ। ਹੁਣ ਤਰਕਸ਼ੀਲਾਂ ਤੇ ਅਖੌਤੀ ਬਾਬੇ ਵਿਚਕਾਰ ਪੋਸਟਰ ਜੰਗ ਸ਼ੁਰੂ ਹੋ ਗਈ। ਤਰਕਸ਼ੀਲਾਂ ਨੇ ਦੇਵਾ ਜੀ ਵੱਲੋਂ ਕੱਢੇ ਪੋਸਟਰ ਦੇ ਜੁਆਬ ਵਿੱਚ 'ਦੇਵਾ ਜੀ ਹੁਣ ਭੱਜੋ ਨਾ', ਇੱਕ ਹੋਰ ਪੋਸਟਰ ਛਾਪ ਕੇ ਵੰਡਿਆ। ਅਸੀਂ ਮਲੋਟ ਵਿਖੇ ਇੱਕ ਮੀਟਿੰਗ ਕਰਕੇ ਅਖੌਤੀ ਬਾਬੇ ਦੇ ਪ੍ਰਚਾਰ ਨੂੰ ਰੱਦ ਕਰਨ ਤੇ ਲੋਕਾਂ ਨੂੰ ਸੁਚੇਤ ਕਰਨ ਲਈ ਉੱਥੇ 'ਤਰਕਸ਼ੀਲ ਮੇਲਾ' ਕਰਵਾਉਣ ਦਾ ਫੈਸਲਾ ਲਿਆ। ਪੱਤਰਕਾਰ ਮਿੱਤਰ ਦਾ ਸਹਿਯੋਗ ਸਾਡੇ ਨਾਲ ਸੀ। ਸਾਰਿਆਂ ਨੇ ਉੱਦਮ ਕਰਕੇ ਫੰਡ ਇਕੱਠਾ ਕੀਤਾ।

ਮੇਲੇ ਬਾਰੇ ਸ਼ਹਿਰ ਤੇ ਆਸ ਪਾਸ ਦੇ ਪਿੰਡਾਂ ਵਿੱਚ ਖ਼ੂਬ ਪ੍ਰਚਾਰ ਕੀਤਾ ਗਿਆ। ਮੇਲਾ ਸ਼ਹਿਰ ਦੇ ਬਿਲਕੁਲ ਵਿਚਕਾਰ ਪੁਰਾਣਾ ਡਾਕਖਾਨਾ ਚੌਕ ਵਿੱਚ ਰੱਖਿਆ ਗਿਆ। ਮੇਲੇ ਵਾਲਾ ਦਿਨ ਵੀ ਆ ਗਿਆ। ਪ੍ਰੋਗਰਾਮ ਰਾਤ ਦਾ ਸੀ। ਦਰਸ਼ਕਾਂ ਦੇ ਬੈਠਣ ਲਈ ਥਾਂ ਸੀਮਤ ਸੀ। ਆਰਟ ਸੈਂਟਰ ਸਮਰਾਲਾ ਦੀ ਨਾਟਕ ਟੀਮ ਸੀ ਤੇ ਮੁੱਖ ਬੁਲਾਰੇ ਵਜੋਂ ਰਾਜਿੰਦਰ ਭਦੌੜ ਜੀ ਪਹੁੰਚੇ ਹੋਏ ਸਨ। ਮੇਲਾ ਜੰਮ ਗਿਆ। ਇਕੱਠ ਪ੍ਰਬੰਧਕਾਂ ਦੀ ਆਸ ਤੋਂ ਕਿਤੇ ਵੱਡਾ ਸੀ। ਕਿਤੇ ਵੀ ਪੈਰ ਧਰਨ ਦੀ ਥਾਂ ਨਹੀਂ ਸੀ ਬਚੀ। ਪੰਡਾਲ ਤੋਂ ਬਾਹਰ ਲੋਕ ਮਕਾਨਾਂ/ਦੁਕਾਨਾਂ ਉੱਪਰ ਬੈਠੇ ਰਹੇ। ਇੱਕ ਵਾਰ ਤਾਂ ਨੌਬਤ ਇੱਥੋਂ ਤੱਕ ਆ ਗਈ ਕਿ ਲੋਕ ਸਟੇਜ ਉੱਪਰ ਆ ਚੜ੍ਹੇ। ਪੁਲੀਸ ਦੀ ਸਹਾਇਤਾ ਨਾਲ ਮਸਾਂ ਟਿਕ-ਟਿਕਾ ਕੀਤਾ। ਮੇਲੇ ਵਿੱਚ ਦੇਵਾ ਜੀ ਨੂੰ ਮੁੜ ਚੁਣੌਤੀ ਦਿੱਤੀ। ਮੇਲੇ ਦੀ ਅਥਾਹ ਸਫ਼ਲਤਾ ਤੋਂ ਪ੍ਰਬੰਧਕ ਖੁਸ਼ ਸਨ। ਮੇਲੇ ਨੇ ਲੋਕਾਂ ਉੱਪਰ ਬਹੁਤ ਚੰਗਾ ਪ੍ਰਭਾਵ ਛੱਡਿਆ। ਦੇਵਾ ਜੀ ਤੇ ਉਸ ਦੇ ਚੇਲਿਆਂ ਦਾ ਪ੍ਰਚਾਰ ਠੁੱਸ ਹੋ ਗਿਆ। ਮੇਲੇ ਤੋਂ ਤੁਰੰਤ ਪਿੱਛੋਂ ਮਲੋਟ ਵਿਖੇ ਸੁਸਾਇਟੀ ਦੀ ਇਕਾਈ ਬਣਾ ਦਿੱਤੀ ਗਈ।

ਮੇਲੇ ਦੇ ਪ੍ਰਭਾਵ ਸਦਕਾ ਸ਼ਹਿਰ ਵਿਚਲੇ ਨਿੱਕੇ ਮੋਟੇ ਬਾਬਿਆਂ ਨੇ ਆਪਣਾ ਧੰਦਾ ਬੰਦ ਕਰ ਦਿੱਤਾ। ਕੁਝ ਨੇ ਪੱਤਰਕਾਰ ਮਿੱਤਰ ਤੱਕ ਪਹੁੰਚ ਕੀਤੀ। ਦੇਵਾ ਜੀ ਦੇ ਸ਼ਹਿਰ ਵਿਚਲੇ ਚੇਲੇ ਚੁੱਪ ਕਰ ਗਏ ਪਰ ਅਬੁਲ ਖੁਰਾਣਾ ਵਿਚਲੇ ਮੰਦਰ ਵਿੱਚ ਉਹ ਧਰਮ ਦੀ 'ਸੇਵਾ' ਕਰਦਾ ਰਿਹਾ। ਦੇਵਾ ਜੀ ਦੇ ਪਰਿਵਾਰਕ ਮਸਲੇ ਵੀ ਮਦਦ ਲਈ ਮਲੋਟ ਦੇ ਤਰਕਸ਼ੀਲਾਂ ਕੋਲ ਆਏ। ਕੁਝ ਸਮੇਂ ਬਾਅਦ ਉਸਦੇ ਸ਼ਰਧਾਲੂਆਂ ਦਾ ਇੱਕ ਗਰੁੱਪ ਜਿਹੜਾ

*ਬਾਕੀ ਸਫਾ 10 ਤੇ*



## ਲਾਈਲੱਗ ਮਾਨਸਿਕਤਾ ਦੀ ਇਕ ਹੋਰ ਮਿਸਾਲ

# ਠੂਠੀਆਂ ਦੀ ਰਸਮ

**ਸੁਖਦੇਵ ਫਗਵਾੜਾ**

ਇਤਿਹਾਸ ਵਿਚ ਪੰਜਾਬ ਦੇ ਸੂਰਬੀਰ ਯੋਧਿਆਂ, ਸ਼ਹੀਦਾਂ, ਵਿਗਿਆਨੀਆਂ ਦੀਆਂ ਦੇਣਾਂ ਅਤੇ ਮਹਾਨ ਪੁਰਸ਼ਾਂ ਦੀਆਂ ਸਮਾਜ ਨੂੰ ਸੁਧਾਰਨ ਲਈ ਕੀਤੀਆ ਅਨੇਕ ਅਣਥੱਕ ਕੋਸ਼ਿਸ਼ਾਂ ਦਾ ਵਰਨਣ ਕੀਤਾ ਗਿਆ ਹੈ। ਜਿਸ ਨਾਲ ਸਾਡਾ ਸਿਰ ਮਾਣ ਨਾਲ ਉੱਚਾ ਹੀ ਨਹੀਂ ਹੁੰਦਾ ਸਗੋਂ ਉਹਨਾਂ ਦੇ ਮਹਾਨ ਕਾਰਨਾਮਿਆਂ ਤੋਂ ਅਸੀਂ ਸੇਧ ਲੈ ਕੇ ਉਹਨਾਂ ਦੇ ਲੋਕ ਪੱਖੀ ਸੰਘਰਸ਼ ਨੂੰ ਅੱਗੇ ਤੋਰਨ ਲਈ ਸਾਨੂੰ ਬਲ ਵੀ ਮਿਲਦਾ ਹੈ। ਪਰ ਸਾਡੇ ਪੰਜਾਬ ਦੇ ਲੋਕਾਂ ਦੀ ਘਟੀਆ ਸੋਚ ਦਾ ਇੱਕ ਨਾਂ ਪੱਖੀ ਰੋਲ ਵੀ ਹੈ, ਜੋ ਕਿ ਆਮ ਸਾਧਾਰਨ ਲੋਕਾਂ ਦੀ ਘਟੀਆ ਸੋਚ ਨੂੰ ਖੁੰਢਾ ਕਰਨ ਦਾ ਸੰਦ ਬਣਦਾ ਹੈ। ਸਾਡੇ ਸਮਿਆਂ ਵਿਚ ਹੀ ਮਹਾਨ ਪੁਰਸ਼ਾਂ ਦੀ ਇਸ ਧਰਤੀ ਤੇ ਅਨੇਕਾਂ ਗੈਰਮਾਨਵੀ ਅਤੇ ਵਹਿਮਾਂ ਭਰਮਾਂ ਦੀਆਂ ਲਹਿਰਾਂ ਨੂੰ ਧਾਰਮਿਕ ਤੇ ਰਾਜਸੀ ਲੋਕਾਂ ਵਲੋਂ ਬੇਲੋੜੀ ਮਹੱਤਤਾ ਦੇ ਕੇ ਲੋਕਾਂ ਨੂੰ ਗੁੰਮਰਾਹ ਕਰਨ ਦਾ ਅਸਫਲ ਯਤਨ ਕੀਤਾ ਗਿਆ ਹੈ। ਕਦੇ ਰਾਜਸਥਾਨ ਦੇ ਖੰਭਾਂ ਵਾਲੇ ਬਾਬੇ ਦਾ ਲੂਲੇ ਲੰਗੜੇ ਅਤੇ ਅੰਨ੍ਹੇ ਲੋਕਾਂ ਨੂੰ ਸੁਜਾਖੇ ਕਰਨ ਦਾ ਭਰਮ ਪੈਦਾ ਕੀਤਾ ਗਿਆ ਤਾਂ ਲੋਕ ਲਾਈਲੱਗਤਾ ਵਾਲੀ ਮਾਨਸਿਕਤਾ ਕਾਰਨ ਅਤੇ ਆਰਥਿਕ ਅਤੇ ਅਗਿਆਨਤਾ ਦੀ ਬੇਬਸੀ ਕਾਰਨ ਭੀੜਾਂ ਬੰਨ ਕੇ ਰਾਜਸਥਾਨ ਵੱਲ ਕੂਚ ਕਰਨ ਲਗ ਪਏ। ਸਰਕਾਰ ਨੇ ਲੋਕਾਂ ਦੀ ਇਸ ਮਾਨਸਿਕਤਾ ਦਾ ਦੂਹਰਾ ਫਾਇਦਾ ਉਠਾਇਆ। ਇੱਕ ਤਾਂ ਸਪੈਸ਼ਲ ਗੱਡੀਆ ਖੰਭਾਂ ਵਾਲੇ ਦੇ ਅਸਥਾਨ ਤੇ ਲਗਾ ਕੇ ਸਰਕਾਰ ਨੇ ਲੋਕਾਂ ਦੀ ਆਰਥਿਕ ਲੁੱਟ ਕੀਤੀ, ਦੂਸਰਾ ਲੋਕਾਂ ਦੀ ਮਾਨਸਿਕਤਾ ਨੂੰ ਬਿਮਾਰ ਕਰਨ ਵਿਚ ਅੱਗ ਤੇ ਤੇਲ ਪਾਉਣ ਦਾ ਕੰਮ ਕੀਤਾ। ਕਦੇ ਇਥੇ ਨਕੋਦਰ ਵਾਲੇ ਸੋਟੀ ਵਾਲੇ ਬਾਬੇ ਦਾ ਪ੍ਰੈਸ ਨੇ ਬੇਲੋੜਾ ਪ੍ਰਚਾਰ ਕੀਤਾ ਜਿਹੜਾ ਕਿ ਸੋਟੀ ਨਾਲ ਹਰ ਬਿਮਾਰੀ ਦਾ ਇਲਾਜ ਕਰਨ ਦਾ ਪਾਖੰਡ ਰਚ ਰਿਹਾ ਸੀ ਪਰ ਨਾ ਤਾਂ ਖੰਭਾਂ ਵਾਲੇ ਬਾਬੇ ਦਾ ਅਤੇ ਨਾ ਹੀ ਨਕੋਦਰ ਵਾਲੇ ਸੋਟੀ ਮਾਰਕਾ ਬਾਬੇ ਦਾ ਠਕੰ ਠਕਾ ਬਹੁਤਾ ਸਮਾਂ ਚਲ ਸਕਿਆ ਕਿਉਂਕਿ ਜੇਕਰ ਫਿਰਕੂ ਅਤੇ ਗੈਰ ਵਿਗਿਆਨਕ ਲਹਿਰਾਂ ਫੈਲਾਉਣ ਵਾਲੇ ਪ੍ਰਜੀਵੀ ਕਿਸਮ ਦੇ ਲੋਕ ਮੌਜੂਦ ਹਨ ਤਾਂ ਗੈਰ ਮਾਨਵੀ ਅਤੇ ਗੈਰ ਵਿਗਿਆਨਕ ਲਹਿਰਾਂ ਦਾ ਤਰਕਮਈ ਵਿਰੋਧ ਕਰਨ ਅਤੇ ਇਸ ਦਾ ਬਦਲ ਪੇਸ਼ ਕਰਨ ਵਾਲੇ ਲੋਕਾਂ ਦੀ ਵੀ ਕਦੇ ਘਾਟ ਨਹੀਂ ਰਹੀ ਜਿਸ ਕਰਕੇ ਇਹ ਗੈਰ ਤਰਕਸ਼ੀਲ ਅਫਵਾਹਾਂ ਅੱਧਵਾਟੇ ਹੀ ਦਮ ਤੋੜ ਜਾਂਦੀਆਂ ਰਹੀਆਂ ਹਨ। ਇਥੇ ਹੀ ਬਸ ਨਹੀਂ ਮੋਗਾ ਵਿਖੇ ਫਰਾਂਸਿਸੀ ਬਾਬੇ ਆਕਾਸ਼ ਵਿਚੋਂ ਉਡਣ ਦੀਆਂ ਅਫਵਾਹਾਂ ਵੀ ਲੋਕਾਂ ਵਿਚ ਬਹੁਤਾ ਸਮਾਂ ਟਿਕ ਨਾ ਸਕੀਆਂ। ਥੋੜਾ ਹੋਰ ਪਿਛਲ ਝਾਤ ਮਾਰੀਏ ਤਾਂ ਪੱਥਰ ਦੀਆਂ ਮੂਰਤੀਆਂ ਨੂੰ ਮਾਸਿਕ ਧਰਮ (ਕਪੜੇ ਆਏ) ਆਉਣ ਦੀਆਂ ਬੇ ਤੁਕੀਆਂ ਖਬਰਾਂ ਵੀ ਫੈਲਾਈਆਂ ਜਾਂਦੀਆਂ ਰਹੀਆਂ। ਕੁਝ ਸਾਲ ਪਹਿਲਾਂ ਬੜੇ ਹੀ ਸਾਜਿਸ਼ੀ ਢੰਗ ਨਾਲ ਇੱਕ ਅਫਵਾਹ ਫਿਰਕੂ ਅਤੇ ਸ਼ਰਾਰਤੀ ਅਨਸਰਾਂ ਵੱਲੋ ਹਿੰਦੁਸਤਾਨ ਹੀ ਨਹੀਂ ਸਾਰੀ ਦੁਨੀਆਂ ਵਿਚ ਫੈਲਾਈ ਗਈ ਕਿ ਮੂਰਤੀਆਂ ਦੁੱਧ ਪੀਣ ਲੱਗ ਪਈਆ। ਲੋਕਾਂ ਦੀਆਂ ਭੀੜਾਂ ਮੂਰਤੀਆਂ ਨੂੰ ਦੁੱਧ ਪਿਲਾਉਣ ਲਈ ਤਰਲੋ ਮੱਛੀ ਹੋਣ ਲੱਗੀਆਂ। ਇਸ ਬੇਤੁਕੀ ਅਫਵਾਹ ਨੂੰ ਪੱਠੇ ਪਾਉਣ ਵਿਚ ਅਖੌਤੀ ਬੁੱਧੀਜੀਵੀਆਂ ਅਤੇ ਪੜ੍ਹੇ ਲਿਖੇ ਲੋਕਾਂ ਨੇ ਵੀ ਬਣਦਾ ਯੋਗਦਾਨ ਪਾਇਆ। ਪਰ ਇਹ ਅਫਵਾਹ ਵੀ ਦੋ ਦਿਨ ਤੋਂ ਵੱਧ ਸਮੇਂ ਦੀ ਉਮਰ ਨਾ ਹੰਢਾ ਸਕੀ।

ਇਸ ਤੋਂ ਬਾਅਦ ਹਰੀਆਂ ਚੂੜੀਆਂ ਅਤੇ ਹਰੀਆਂ ਚੁੰਨੀਆਂ ਦਾ ਬੇਵਜਾ ਰੋਲਾ ਅੰਧ ਵਿਸਵਾਸੀਆਂ ਵੱਲੋਂ ਪਾਇਆ ਗਿਆ। ਇਸ ਘਟਨਾ ਪਿੱਛੇ ਅਫਵਾਹ ਫੈਲਾਈ ਗਈ ਕਿ ਇਕ ਬੱਸ ਵਿਚ ਇਕ ਔਰਤ ਘੁੰਢ ਕੱਢ ਕੇ ਸਫਰ ਕਰ ਰਹੀ ਸੀ। ਕੰਡਕਟਰ ਵਲੋਂ ਇਸ ਔਰਤ ਨੂੰ ਟਿਕਟ ਲੈਣ ਬਾਰੇ ਕਹਿਣ ਤੇ ਔਰਤ ਦੇ ਨਾ ਬੋਲਣ ਕਾਰਨ, ਨਾਲ ਦੀ ਸੀਟ ਤੇ ਬੈਠੀ ਇਕ ਹੋਰ ਨੇ ਉਸ ਦਾ ਘੁੰਢ ਚੁੱਕਿਆ ਤਾਂ ਇਹ ਔਰਤ ਉਸ ਥਾਂ ਹੀ ਮਰ ਗਈ। ਅਤੇ ਫਿਰ ਇਸ ਔਰਤ ਨੇ ਬਾਕੀ ਸਵਾਰੀਆਂ ਨੂੰ ਕਿਹਾ ਕਿ ਜੇਕਰ ਹਰੀਆਂ ਚੂੜੀਆਂ ਅਤੇ ਹਰੀਆਂ ਚੁੰਨੀਆ ਨਾ ਪਹਿਨੀਆਂ ਤਾਂ ਔਰਤ ਤੇ ਬਹੁਤ ਭਾਰੀ ਆ ਜਾਵੇਗੀ। ਬੱਸ ਅਫਵਾਹ ਦੇ ਫੈਲਣ ਨਾਲ ਹੀ ਦੁਕਾਨਾਂ ਤੋਂ ਹਰੀਆਂ ਚੂੜੀਆਂ ਤੇ ਹਰੀਆਂ ਚੁੰਨੀਆਂ ਮੁੱਕ ਗਈਆਂ ਪਰ ਖੋਜ ਕਰਨ ਤੇ ਪਤਾ ਲੱਗਾ ਕਿ ਅਜਿਹੀ ਬਸ ਵਾਲੀ ਘਟਨਾ ਸਾਰੇ ਪੰਜਾਬ ਵਿਚ ਕਿਤੇ ਵੀ ਨਹੀਂ ਘਟੀ। ਤਰਕਸ਼ੀਲ ਸੁਸਾਇਟੀ ਦੇ ਪ੍ਰਚਾਰ ਸਦਕਾ ਇਹ ਅਫਵਾਹ ਦੀ ਜਲਦੀ ਹੀ ਦਮ ਤੋੜ ਗਈ।

ਦੁਆਬੇ ਇਲਾਕੇ ਵਿਚ ਜਿਸ ਨਵੀਂ ਅਫਵਾਹ ਦਾ ਪ੍ਰਚਾਰ ਜੋਰਾਂ ਤੇ ਹੈ, ਇਹ ਅਫਵਾਹ ਹੈ ਨਾਨਕਿਆਂ ਵਲੋਂ ਆਪਣੇ ਭਾਣਜੇ ਤੇ ਦੋਹਤਿਆਂ ਨੂੰ ਠੂਠੀਆਂ ਵੰਡਣ ਦਾ ਰਿਵਾਜ/ਭੇਡ ਚਾਲ। ਅੱਜ ਕੱਲ ਬੱਸਾਂ ਅਤੇ ਸਕੂਟਰਾਂ ਤੇ ਲੋਕ ਆਪਣੀਆਂ ਭੈਣਾਂ ਤੇ ਕੁੜੀਆਂ ਦੇ ਮੁੰਡਿਆਂ ਨੂੰ ਠੂਠੀਆਂ ਦੇਣ ਵਾਹੋ ਦਾਹੀ ਭੱਜੇ ਜਾ ਰਹੇ ਹਨ। ਦੁਕਾਨਾਂ ਤੇ ਠੂਠੀਆਂ ਦੀ ਮੰਗ ਇੰਨੀ ਵੱਧ ਗਈ ਹੈ ਕਿ ਹਰ ਰੋਜ ਦੁਕਾਨਦਾਰਾਂ ਨੂੰ ਨਵੀਆਂ ਬੋਰੀਆਂ ਠੂਠੀਆਂ ਦੀਆਂ ਲਿਉਣੀਆਂ ਪੈ ਰਹੀਆਂ ਹਨ। ਇਸ ਅਫਵਾਹ ਮਗਰ ਇਹ ਘਟਨਾ ਦੱਸੀ ਜਾ ਰਹੀ ਹੈ ਕਿ ਇਕ ਗਾਂ ਦੇ ਮੁੰਡਾ ਪੈਦਾ ਹੋਇਆਂ ਜੋ ਕਿ ਥੋੜੇ ਚਿਰ ਬਾਅਦ ਮਰ ਗਿਆ। ਪਰ ਮਰਨ ਤੋਂ ਪਹਿਲਾਂ ਉਹ ਹਾਜਰ ਲੋਕਾਂ ਨੂੰ ਇਹ ਕਹਿ ਗਿਆ ਕਿ ਆਉਣ ਵਾਲੇ ਸਮੇਂ ਵਿਚ ਦੋਹਤੇ ਅਤੇ ਭਾਣਜਿਆਂ ਤੇ ਬਹੁਤ ਭਾਰੀ ਗ੍ਰਹਿ ਹੈ। ਇਸ ਗ੍ਰਹਿ ਨੂੰ ਦੂਰ ਕਰਨ ਲਈ ਮਾਪਿਆਂ ਵਲੋਂ ਨਾਨਕਿਆਂ ਵੱਲ ਆਪਣੇ ਦੋਹਤਿਆਂ ਨੂੰ, ਭਾਣਜਿਆਂ ਨੂੰ ਠੂਠੀਆਂ ਵੰਡੀਆਂ ਜਾਣ। ਇਹ ਅਫਵਾਹ ਅੱਗੇ ਵਾਂਗ ਸਾਰੇ ਆਲੇ ਦੁਆਲੇ ਫੈਲ ਗਈ ਹੈ। ਹੁਣ ਥੋੜਾ ਜਿਹਾ ਇਸ ਘਟਨਾ ਦੀ ਚੀਰ ਫਾੜ ਕਰੀਏ।

ਅਸੀਂ ਬਹੁਤ ਸਾਰੇ ਲੋਕਾਂ ਨੂੰ ਇਸ ਗਾਂ ਦੇ ਮੁੰਡਾ ਜੰਮਣ ਵਾਲੇ ਸਥਾਨ ਬਾਰੇ ਪੁੱਛਿਆ ਹੈ। ਹਰ ਕੋਈ ਕਹਿ ਰਿਹਾ ਹੈ ਕਿ ਇਹ ਤਾਂ ਪਤਾ ਨਹੀਂ, ਸਾਨੂੰ ਤਾਂ ਫਲਾਣੇ ਨੇ ਦੱਸਿਆ। ਸਾਰ ਤੱਤ ਇਹ ਕਿ ਕਿਸੇ ਨੂੰ ਗਾਂ ਅਤੇ ਜੰਮਣ ਵਾਲੇ ਮੁੰਡੇ ਦੇ ਸਥਾਨ ਬਾਰੇ ਪਤਾ ਨਹੀਂ। ਜੇਕਰ ਆਪਾਂ ਗਾਂ ਦੇ ਮੁੰਡਾ ਜੰਮਣ ਦੀ ਵਿਗਿਆਨਕ ਪੜਤਾਲ ਕਰੀਏ ਤਾਂ ਪਤਾ ਲਗਦਾ ਹੈ ਕਿ ਅਜਿਹੀ ਘਟਨਾ ਵਾਪਰ ਹੀ ਨਹੀਂ ਸਕਦੀ। ਕਿਉਂਕ ਜੀਵ ਵਿਗਿਆਨ ਅਨੁਸਾਰ ਜਿਸ ਜੀਵ ਦੇ ਸ਼ੁਕਰਾਣੂ ਹਨ ਸਿਰਫ ਉਹ ਹੀ ਜੀਵ ਉਸ ਦੀ ਜਣਨ ਕਿਰਿਆ ਰਾਹੀਂ ਪੈਦਾ ਕੀਤਾ ਜਾ ਸਕਦਾ ਹੈ। ਜੇਕਰ ਜਮੀਨ ਵਿਚ ਕਣਕ ਬੀਜੀਏ ਤਾਂ ਝੋਨਾ ਪੈਦਾ ਨਹੀਂ ਹੋ ਸਕਦਾ। ਜੋ ਲੋਕ ਅਜਿਹੀਆਂ ਗੈਰ ਵਿਗਿਆਨਕ ਅਫਵਾਹਾਂ ਫੈਲਾਉਣ ਦਾ ਯਤਨ ਕਰ ਰਹੇ ਹਨ ਉਨ੍ਹਾਂ ਦਾ ਕੋਈ ਹੋਰ ਫਾਇਦਾ (ਆਰਥਿਕ ਜਾਂ ਧਾਰਮਿਕ) ਉਠਾਉਣ ਦਾ ਮਨੋਰਥ ਹੋ ਸਕਦਾ ਹੈ। ਅਧਿਆਤਮਕ ਫਿਲਾਸਫੀ ਅਨੁਸਾਰ ਵੀ (ਜੇਕਰ ਤੁਸੀਂ ਇਸ ਨੂੰ ਮੰਨ ਦੇ ਹੋ ਤਾਂ) ਹਰ ਮਨੁੱਖ ਦਾ ਜਨਮ ਮਰਨ ਸਮਾਂ ਪਹਿਲਾਂ ਹੀ ਤਹਿ ਹੁੰਦਾ ਹੈ ਕੋਈ ਵੀ ਇਕ ਪਲ ਵੀ ਬੰਦੇ ਦੀ ਉਮਰ ਵਧਾ ਜਾਂ ਘਟਾ ਨਹੀਂ ਸਕਦਾ। ਫਿਰ ਭਲਾ ਠੂਠੀਆਂ ਕਿਹੜੀ ਗਿੱਦੜ ਸਿੰਗੀ ਹੈ ਜੋ ਸਾਡੇ ਦੋਹਤਿਆ/ਭਾਣਜਿਆਂ ਦੀ ਉਮਰ ਵਧਾ ਸਕਦੀ ਹੈ। ਅਸਲ ਵਿਚ ਇਹ ਸਿਰਫ ਵਹਿਮ ਦੀ ਅਫਵਾਹ ਹੈ। ਇਹ ਅਫਵਾਹ ਸਾਡੀ ਜਿੰਦਗੀ ਨੂੰ ਕਿਵੇਂ ਹੀ ਪ੍ਰਭਾਵਤ ਨਹੀਂ ਕਰ ਸਕਦੀ। ਸਾਨੂੰ ਸਭ ਚੇਤਨ ਲੋਕਾਂ ਨੂੰ ਇਸ ਅਫਵਾਹ ਦਾ ਤਰਕਸੰਗਤ ਵਿਰੋਧ ਕਰਨਾ ਚਾਹੀਦਾ ਹੈ। ਅਫਸੋਸਨਾਕ ਗੱਲ ਇਹ ਕਿ ਪਰੋੜ ਤੇ ਪੜ੍ਹੇ ਲਿਖੇ ਸਖਸ਼ ਵੀ ਇਸ ਭੇਡ ਚਾਲ ਵਿਚ ਸ਼ਮੂਲੀਅਤ ਕਰ ਰਹੇ ਹਨ। ਜੋ ਕਿ ਇੱਕੀਵੀਂ ਸਦੀ ਦੀ ਨੌਜਵਾਨ ਪੀੜੀ ਨੂੰ ਕੁਰਾਹੇ ਪਾਉਣ ਦਾ ਸੰਦ ਬਣ ਸਕਦੀ ਹੈ। ਤਰਕਸ਼ੀਲ ਸੁਸਾਇਟੀ ਇਸ ਅਫਵਾਹ ਨੂੰ ਫੈਲਾਉਣ ਮਗਰ ਸ਼ਾਤਰ, ਧਾਰਮਿਕ ਤੇ ਪ੍ਰਜੀਵੀ ਲੋਕਾਂ ਦਾ ਹੱਥ ਸਮਝਦੀ ਹੈ।

## ਪਲੇਗ ਦੀ ਬਿਮਾਰੀ ਨੂੰ ਸੱਦਾ ਦੇ ਰਿਹਾ ਹੈ ਚੂਹਿਆਂ ਵਾਲਾ ਮੰਦਰ

ਤੁਸੀਂ ਬੀਕਾਨੇਰ ਦੇ ਪਿੰਡ ਦੇਸ਼ਨੋਕ ਵਿੱਚ ਸਥਿੱਤ ਚੂਹਿਆਂ ਵਾਲੇ ਮੰਦਰ ਬਾਰੇ ਜ਼ਰੂਰ ਸੁਣਿਆ ਹੋਵੇਗਾ, ਜਿੱਥੇ ਲੋਕਾਂ ਦੇ ਮਨਾਂ ਵਿਚ ਅੰਧਵਿਸ਼ਵਾਸ਼ ਪਾਇਆ ਜਾਂਦਾ ਹੈ ਕਿ ਇਸ ਵਿਚ ਜੋ ਕਾਫੀ ਗਿਣਤੀ ਵਿੱਚ ਚੂਹੇ ਹਨ, ਉਨ੍ਹਾਂ ਵਿੱਚ ਇੱਕ ਚਿੱਟੇ ਰੰਗ ਦਾ ਚੂਹਾ ਵੀ ਹੈ, ਜੋ ਦੇਵੀ ਦਾ ਅਸਲੀ ਭਗਤ ਹੈ। ਜੇ ਇਹ ਚਿੱਟਾ ਚੂਹਾ ਦੇਵੀ ਦੇ ਭਗਤ ਨੂੰ ਦਰਸ਼ਨ ਦੇ ਦੇਵੇ ਤਾਂ ਉਸ ਭਗਤ ਦੀ ਹਰ ਮਨੋਕਾਮਨਾ ਪੂਰੀ ਹੋ ਜਾਂਦੀ ਹੈ। ਇਸ ਵਿੱਚ ਇਹ ਵੀ ਦੋ ਗੱਲਾਂ ਪ੍ਰਚਲਿਤ ਹਨ ਕਿ ਇਸ ਮੰਦਰ ਦੇ ਚੂਹਿਆਂ ਦੀ ਗਿਣਤੀ ਕੋਈ ਨਹੀਂ ਕਰ ਸਕਦਾ ਅਤੇ ਨਾ ਇਹ ਚੂਹੇ ਕਿਸੇ ਭਗਤ ਤੋਂ ਡਰਦੇ ਹਨ।

ਇਹਨਾਂ ਗੱਲਾਂ ਦਾ ਸਖ਼ਤ ਨੋਟਿਸ ਲੈਂਦੇ ਹੋਏ ਪਰਖ ਤੇ ਆਧਾਰ ਤੇ ਮੈਂ ਤੇ ਮੇਰਾ ਤਰਕਸ਼ੀਲ ਸਾਥੀ ਭੋਲਾ ਰਾਜਸਥਾਨ ਦੇ ਜ਼ਿਲੇ ਬੀਕਾਨੇਰ ਦੇ ਸ਼ਹਿਰ ਦੇਸ਼ਨੋਕ ਵਿਖੇ ਸਥਿੱਤ ਚੂਹਿਆਂ ਵਾਲੇ ਮੰਦਰ ਵਿੱਚ ਪਹੁੰਚੇ। ਸਭ ਤੋ ਪਹਿਲਾਂ ਅਸੀਂ ਮੰਦਰ ਦੇ ਵਿਹੜੇ ਵਿੱਚ ਜਾਲ ਬਾਰੇ ਮੰਦਰ ਦੇ ਰਾਜੂ ਨਾਮ ਦੇ ਪੁਜਾਰੀ ਨੂੰ ਪੁਛਿਆ ਤਾਂ ਪੁਜਾਰੀ ਨੇ ਕਿਹਾ ਕਿ ਇਹ ਜਾਲ ਤਾਂ ਲਾਇਆ ਹੋਇਆ ਹੈ ਕਿ ਉਪਰੋ ਕੋਈ ਕਾਂ ਜਾਂ ਬਿੱਲੀ ਆ ਕੇ ਚੂਹਿਆ ਨੂੰ ਮਾਰ ਨਾ ਦੇਵੇ। ਜਦੋਂ ਅਸੀਂ ਮੰਦਰ ਦੇ ਪੁਜਾਰੀ ਨੂੰ ਚਿੱਟੇ ਚੂਹੇ ਬਾਰੇ ਪੁੱਛਣ ਲੱਗ ਤਾਂ ਪੁਜਾਰੀ ਨੇ ਸਾਡੇ 'ਤੇ ਸ਼ੱਕ ਦੇ ਆਧਾਰ 'ਤੇ ਕਿਹਾ ਕਿ ਕੀ ਤੁਸੀਂ ਪੱਤਰਪ੍ਰੇਰਕ ਹੋ, ਅਸੀਂ ਕਿਹਾ ਨਹੀਂ ਜੀ ਅਸੀਂ ਤਾਂ ਬੜੀ ਸ਼ਰਧਾ ਨਾਲ ਮੰਦਰ ਦੇ ਦਰਸ਼ਨ ਕਰਨ ਆਏ ਹਾਂ ਤੁਸੀਂ ਆਪ ਹੀ ਵੇਖ ਲਵੋ ਪੰਜਾਬ ਤੋਂ ਚੱਲਕੇ ਇਨੀ ਦੂਰ ਖਰਚ ਕਰਕੇ ਆਉਣਾ ਕਿਹੜਾ ਕੋਈ ਸੌਖੀ ਗੱਲ ਹੈ, ਤਾਂ ਪੁਜਾਰੀ ਨੇ ਸਾਨੂੰ ਕਿਹਾ ਚੱਲੋ ਆਪਾਂ ਮਾਤਾ ਜੀ ਦੇ ਅੱਗੇ ਅਰਦਾਸ ਕਰਕੇ ਵੇਖ ਲੈਂਦੇ ਹਾਂ, ਸ਼ਾਇਦ ਤੁਹਾਨੂੰ ਚਿੱਟੇ ਰੰਗ ਦੇ ਚੂਹੇ ਦੇ ਦਰਸ਼ਨ ਹੋ ਜਾਣ, ਸਾਨੂੰ ਪੁਜਾਰੀ ਫਰਸ਼ ਨਾਲੋਂ ਦੋ ਫੁੱਟ ਉੱਚੇ ਕਮਰਿਆਂ ਦੇ ਕੋਲ ਲੈ ਗਿਆ ਜਿਨ੍ਹਾਂ ਕਮਰਿਆ ਨੂੰ ਤਾਲੇ ਲੱਗੇ ਹੋਏ ਸਨ। ਦਰਵਾਜ਼ਿਆ ਦੇ ਥੱਲੇ ਦੀ ਜੋ ਦਰਾਜ ਸਨ ਉਨ੍ਹਾਂ ਵਿੱਚ ਦੀ ਚੂਹੇ ਆਉਂਦੇ ਜਾਂਦੇ ਆਮ ਵੇਖੇ ਜਾ ਸਕਦੇ ਸੀ। ਪੁਜਾਰੀ ਖੋਪਾ ਲੈ ਕੇ ਦਰਵਾਜੇ ਦੇ ਅੱਗੇ ਬੈਠ ਗਿਆ। ਥੋੜ੍ਹਾਂ ਥੋੜ੍ਹਾਂ ਤੋੜ ਕੇ ਥੱਲੇ ਰੱਖੀ ਜਾਵੇ, ਚੂਹੇ ਅੰਦਰੋਂ ਹੀ ਆਕੇ ਖੋਪਾ ਚੁੱਕ ਕੇ ਜਾਈ ਜਾਣ। ਥੋੜੀ ਦੇਰ ਬਾਅਦ ਚਿੱਟੇ ਰੰਗ ਦਾ ਚੂਹਾ ਆ ਗਿਆ ਤੇ ਖੋਪਾ ਚੁੱਕ ਕੇ ਲੈ ਗਿਆ। ਇਸ ਤੋਂ ਬਾਅਦ ਪੁਜਾਰੀ ਨੇ ਕਿਹਾ, ਤੁਸੀਂ ਬਹੁਤ ਹੀ ਕਰਮਾਂ ਵਾਲੇ ਹੋ। ਤੁਹਾਨੂੰ ਮਾਤਾ ਦੇ ਅਸਲੀ ਭਗਤ ਦੇ ਦਰਸ਼ਨ ਹੋ ਗਏ। ਮੈਂ ਤੇ ਮੇਰੇ ਸਾਥੀ ਨੇ ਇਹ ਸਾਰੀ ਗੱਲ ਦਾ ਪਰਦਾ ਫਾਸ਼ ਕਰਨ ਲਈ ਬੜੀ ਦਲੇਰੀ ਨਾਲ ਪੁਜਾਰੀ ਨੂੰ ਕਿਹਾ, ਕਿ ਤੂੰ ਇੱਥੇ ਉੱਠ ਅਸੀਂ ਵੀ ਇੱਕ ਹੋਰ ਵਾਰੀ ਆਪੇ ਤੇ ਲੋਕਾਂ ਨੂੰ ਚਿੱਟੇ ਚੂਹੇ ਦੇ ਦਰਸ਼ਨ ਕਰਾਉਣੇ ਹਨ। ਜਦੋਂ ਅਸੀਂ ਪੁਜਾਰੀ ਦੀ ਤਰ੍ਹਾਂ ਖੋਪਾ ਲੋਕਾਂ ਸਾਹਮਣੇ ਚੂਹਿਆਂ ਨੂੰ ਪਾਉਣਾ ਸ਼ੁਰੂ ਕਰ ਦਿੱਤਾ ਤਾਂ 3-4 ਮਿੰਟ ਬਾਅਦ ਚਿੱਟਾ ਚੂਹਾ ਵੀ ਚੁੱਕ ਕੇ ਲੈ ਗਿਆ। ਇਸ ਗੱਲ ਦੀ ਅਸਲੀਅਤ ਦੱਸਣ ਲਈ ਅਸੀਂ 20-30 ਦੇ ਕਰੀਬ ਭਗਤਾਂ ਨੂੰ ਬਾਹਰ ਲੈ ਗਏ। ਉਨ੍ਹਾਂ ਨੂੰ ਅਸੀਂ ਰਾਤ ਤੋਂ ਪਹਿਲਾਂ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਬਾਰੇ ਜਾਣਕਾਰੀ ਦਿੱਤੀ ਉਸ ਤੋਂ ਬਾਅਦ ਅਸੀਂ ਇਹਨਾਂ ਚੂਹਿਆਂ ਬਾਰੇ ਦੱਸਿਆ ਕਿ ਇਨ੍ਹਾਂ ਕਮਰਿਆਂ ਵਿੱਚ ਫ਼ਰਜ ਕੀਤਾ ਆਮ ਚੂਹੇ 200 ਹਨ। ਤਾਂ ਉਨ੍ਹਾਂ ਪਿੱਛੇ ਚਿੱਟੇ ਰੰਗ ਦੇ ਚੂਹੇ 2-3 ਹੀ ਹਨ। ਇਸ ਕਾਰਣ ਬਹੁਗਿਣਤੀ ਵਾਲੇ ਚੂਹੇ ਲਗਾਤਾਰ ਆਉਂਦੇ ਹਨ। ਚਿੱਟੇ ਰੰਗ ਦਾ ਚੂਹਾ ਆ ਵੀ ਸਕਦਾ ਹੈ, ਤੇ ਨਹੀਂ ਵੀ ਬਾਕੀ ਰਹਿ ਗਈ ਚੂਹਿਆਂ ਦੀ ਗਿਣਤੀ ਚੂਹਿਆਂ ਦੀ ਗਿਣਤੀ ਤਾਂ ਆਪਾਂ ਆਪਦੇ ਘਰਾਂ ਵਿਚ ਵੀ ਨੀ ਕਰ ਸਕਦੇ। ਚੂਹੇ ਡਰਨ ਬਾਰੇ ਤਾਂ ਇਹ ਗੱਲ ਸਪਸ਼ਟ ਹੈ ਕਿ ਜੋ ਜਾਨਵਰ ਤਕਰੀਬਨ ਬਹੁਤਾ ਟਾਈਮ ਲੋਕਾਂ ਵਿਚ ਰਹਿੰਦਾ ਹੈ। ਉਹ ਪਾਲਤੂ ਬਣ ਜਾਂਦਾ ਹੈ ਤੇ ਉਸ ਦਾ ਡਰ ਚੁੱਕਿਆ ਜਾਂਦਾ ਹੈ। ਅਸੀਂ ਇਕ ਟ੍ਰਿਕ ਦਿਖਾ ਕੇ ਲੋਕਾਂ ਦੇ ਮਨਾਂ ਵਿਚੋਂ ਅੰਧਵਿਸ਼ਵਾਸ਼ ਦੂਰ ਕੀਤਾ। ਲੋਕਾਂ ਨੇ ਸੁਸਾਇਟੀ ਦੇ ਉੱਦਮ ਕੰਮ ਦੇ ਪ੍ਰਸ਼ੰਸਾ ਕੀਤੀ।

*ਰਘਵੀਰ ਜੀਰਖ, ਜਗਪਾਲ ਸਿੰਘ ਕੂਹਲੀ*



## ਕੀ ਸ਼ਰਾਬ ਇਕ ਖਾਮੋਸ਼ ਕਾਤਲ ਹੈ

ਡਾ. ਹਰਚੰਦ ਸਿੰਘ ਸਰਹਿੰਦੀ

ਸ਼ਰਾਬ ਸਬੰਧੀ ਕਈ ਗਲਤ ਧਾਰਨਾਵਾਂ ਪ੍ਰਚੱਲਤ ਹਨ। ਇਕ ਧਾਰਨਾ ਇਹ ਵੀ ਹੈ ਕਿ ਸ਼ਰਾਬ ਸਿਹਤ ਲਈ ਅੱਛੀ ਹੈ। ਇਸ ਵਿਚਾਰ ਨਾਲ ਸਹਿਮਤੀ ਪ੍ਰਗਟ ਕਰਨ ਵਾਲੇ ਅਕਸਰ ਇਹ ਕਹਿੰਦੇ ਹਨ ਕਿ ਉਨ੍ਹਾਂ ਦੀ ਅੱਛੀ ਸਿਹਤ ਸ਼ਰਾਬ ਦੇ ਉੱਤਮ ਗੁਣਾਂ ਦਾ ਹੀ ਨਤੀਜਾ ਹੈ। ਉੱਧਰ 90ਵਿਆਂ ਦੇ ਆਰੰਭ ਵਿਚ ਕੀਤੇ ਖੋਜ ਦੇ ਕੰਮ ਨੇ ਇਸ ਮਾਮਲੇ ਵਿਚ ਇਕ ਨਵਾਂ ਹੀ ਵਿਵਾਦ ਛੇੜ ਦਿੱਤਾ ਹੈ, ਅਖੇ ਵਾਈਨ, ਬੀਅਰ ਜਾਂ ਸ਼ਰਾਬ ਦੇ ਰੋਜ਼ਾਨਾ ਚਾਰ ਪੰਜ ਪੈੱਗ ਲਾਉਣ ਨਾਲ ਦਿਲ ਦੇ ਦੌਰੇ ਦੇ ਮੌਕੇ ਘਟਦੇ ਹਨ।

ਡਾਕਟਰੀ ਖੋਜ ਬਾਰੇ ਇਕ ਰਸਾਲੇ 'ਲਾਂਸਿਟ' ਵਿਚ ਛਪੀ ਇਕ ਰਿਪੋਰਟ ਅਨੁਸਾਰ ਰੋਜ਼ਾਨਾ ਇੱਕ ਤੋਂ ਲੈ ਕੇ ਤਿੰਨ ਪੈੱਗ ਪੀਣ ਨਾਲ ਦਿਲ ਦੇ ਦੌਰੇ ਦਾ ਖਤਰਾ 30 ਫੀਸਦੀ ਘਟਦਾ ਹੈ ਜਦੋਂ ਕਿ ਤਿੰਨ ਜਾਂ ਚਾਰ ਤੋਂ ਵੱਧ ਪੈਗਾਂ ਨਾਲ ਇਹ ਖਤਰਾ 50 ਫੀਸਦੀ ਤੱਕ ਘੱਟ ਜਾਂਦਾ ਹੈ।

ਅਮਰੀਕਾ ਦੀ ਹਾਰਵਰਡ ਯੂਨੀਵਰਸਿਟੀ ਦੇ ਡਾ. ਏਰਿਕ ਰਿਮ ਵਲੋਂ ਕੀਤੀ ਗਈ ਇਹ ਖੋਜ ਇਨ੍ਹਾਂ ਤੱਥਾਂ ਦੀ ਪੁਸ਼ਟੀ ਕਰਦੀ ਹੈ ਕਿ ਸ਼ਰਾਬ ਦੀ ਢੁੱਕਵੀ ਵਰਤੋਂ ਲਹੂ ਨਾਲੀਆਂ ਦੇ ਬੰਦ ਹੋਣ ਦੇ ਖਤਰੇ ਘਟਾਉਂਦੀ ਹੈ।

ਜਿਹੜੇ ਵਿਅਕਤੀ ਬਿਲਕੁਲ ਸ਼ਰਾਬ ਨਹੀਂ ਪੀਂਦੇ ਜਾਂ ਔਸਤਨ ਇੱਕ ਪੈੱਗ ਰੋਜ਼ ਲੈਂਦੇ ਹਨ, ਉਨ੍ਹਾਂ ਨੂੰ ਨਿੱਤ ਦੇ ਸ਼ਰਾਬੀਆਂ ਦੇ ਮੁਕਾਬਲੇ ਦਿਲ ਦਾ ਦੌਰਾ ਪੈਣ ਦੇ ਵੱਧ ਖਤਰੇ ਹੋ ਸਕਦੇ ਹਨ। ਸ਼ਰਾਬ ਦਿਲ ਦੇ ਦੌਰੇ ਦਾ ਖਤਰਾ ਘਟਾ ਸਕਦੀ ਹੈ ਕਿਉਂਕਿ ਇਸ ਦੀ ਵਰਤੋਂ ਨਾਲ ਲਹੂ ਵਿਚ ਹਾਈ ਡੈਂਸਿਟੀ ਲਿਪੋਪਰੋਟੀਨ-ਕੋਲੈਸਟਰਾਲ ਜਿਸ ਨੂੰ 'ਅੱਛਾ ਕੋਲੈਸਟਰਾਲ' ਵੀ ਕਿਹਾ ਜਾਂਦਾ ਹੈ, ਦੀ ਮਾਤਰਾ ਵਧਦੀ ਹੈ। 'ਅੱਛਾ ਕੋਲੈਸਟਰਾਲ ਜਿੱਥੇ ਸਰੀਰ ਨੂੰ ਕਾਇਮ ਰੱਖਣ ਵਿਚ ਸਹਾਈ ਹੁੰਦਾ ਹੈ ਉੱਥੇ ਚਰਬੀ ਨੂੰ ਵੀ ਖੋਰਦਾ ਹੈ। ਚਰਬੀ ਨਾਲ ਹੀ ਦਿਲ ਨੂੰ ਖ਼ੂਨ ਪਹੁੰਚਾਉਣ ਵਾਲੀਆਂ ਨਾਲੀਆਂ ਬੰਦ ਹੁੰਦੀਆਂ ਹਨ ਤੇ ਦੌਰਾ ਪੈ ਸਕਦਾ ਹੈ। ਪਰ ਇੱਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਲਹੂ ਵਿਚ ਹਾਈ ਡੈਂਸਿਟੀ ਲਿਪੋਪਰੋਟੀਨ-ਕੋਲੈਸਟਰਾਲ ਦੀ ਮਾਤਰਾ ਨੂੰ ਵਧਾਉਣ ਲਈ ਸਾਢੇ 4 ਔਂਸ (132 ਮਿਲੀਲੀਟਰ) ਜਾਂ ਕਹਿ ਲਵੋ ਤੇਜ਼ ਸ਼ਰਾਬ ਦੇ ਨੱਕੋ ਨੱਕ ਭਰੇ ਦੋ ਵੱਡੇ ਪੈਗ ਜਾਂ ਵਾਈਨ ਦੇ ਚਾਰ ਗਲਾਸ ਜਾਂ ਤਿੰਨ ਬੀਅਰ ਨਿੱਤ ਪੀਣ ਦੀ ਲੋੜ ਹੁੰਦੀ ਹੈ। ਸਪੱਸ਼ਟ ਹੈ, ਏਨੀ ਸ਼ਰਾਬ ਨਿੱਤ ਪੀਣ ਵਾਲਾ ਵਿਅਕਤੀ ਉਲਟਾ ਨਿੱਤ ਦਾ ਸ਼ਰਾਬੀ (ਕ੍ਰਾਨਿਕ ਐਲਕੋਹਲਿਕ) ਬਣ ਜਾਵੇਗਾ- 'ਨਮਾਜ਼ ਬਖਸ਼ਾਉਣ ਗਏ ਦੇ ਰੋਜ਼ੇ ਗਲ ਪੈ ਜਾਣਗੇ।' ਚੇਤੇ ਰਹੇ ਖੋਜ ਰਿਪੋਰਟ ਵਿਚ ਇਹ ਚਿਤਾਵਨੀ ਵੀ ਦਿੱਤੀ ਗਈ ਹੈ ਕਿ ਬਹੁਤੀ ਪੀਣੀ ਸਿਹਤ ਲਈ ਹਾਨੀਕਾਰਕ ਹੈ। ਇਸ ਤੋਂ ਪਹਿਲਾਂ ਹੋਈਆਂ ਹੋਰਨਾਂ ਖੋਜਾਂ ਵਿੱਚ ਵੀ ਬਹੁਤੀ ਪੀਣ ਤੋਂ ਗੁਰੇਜ਼ ਕਰਨ ਲਈ ਕਿਹਾ ਜਾ ਚੁੱਕਾ ਹੈ।

ਡਾਕਟਰੀ ਨੁਕਤਾ ਨਜ਼ਰ ਤੋਂ ਵੇਖਿਆਂ ਵੀ ਏਨੀ ਵੱਧ ਮਾਤਰਾ ਵਿਚ ਸ਼ਰਾਬ ਪੀਣ ਵਾਲਾ ਵਿਅਕਤੀ ਕਈ ਤਰ੍ਹਾਂ ਦੀਆਂ ਸਿਹਤ ਸਮੱਸਿਆਵਾਂ ਵਿਚ ਘਿਰ ਜਾਂਦਾ ਹੈ, ਜਿਵੇਂ ਜਿਗਰ ਦਾ ਵਿਗਾੜ, ਭਾਰ ਵਧਣਾ ਆਦਿ। ਦੂਜਾ ਦਿਲ ਦੇ ਰੋਗਾਂ ਲਈ ਵਰਤੀਆਂ ਜਾਣ ਵਾਲੀਆਂ ਦਵਾਈਆਂ ਆਮ ਤੌਰ 'ਤੇ ਸ਼ਰਾਬ ਨਾਲ ਮੇਲ ਨਹੀਂ ਖਾਂਦੀਆਂ -Cardiac Medication Are Commonly Not Compatible With Alcohol. ਤੀਜਾ ਸੰਜਮੀ ਤਰੀਕੇ ਨਾਲ ਵੀ ਨਿੱਤ ਸ਼ਰਾਬ ਪੀਣੀ ਨੁਕਸਾਨਦੇਹ ਸਿੱਧ ਹੋ ਸਕਦੀ ਹੈ। ਇਸ ਵਿਸ਼ੇ ਤੇ ਖੋਜ ਕਰ ਰਹੇ ਇਕ ਪ੍ਰਸਿੱਧ ਵਿਗਿਆਨੀ ਡਾ. ਮਿੱਚਲ ਐਚ. ਕਰਿਜ਼ਕਯੂਈ ਦਾ ਕਹਿਣਾ ਹੈ, 'ਇਕ ਆਮ ਵਿਅਕਤੀ ਲਈ ਨਿੱਤ ਦੋ ਪੈਗਾਂ ਤੋਂ ਵੱਧ ਪੀਣੀ ਘਾਟੇ ਦਾ ਕੰਮ ਹੈ। ਤੁਹਾਡੇ ਖ਼ੂਨ ਦਾ ਦਬਾਉ ਵੱਧ ਜਾਂਦਾ ਹੈ ਅਤੇ ਤੁਹਾਡੀਆਂ ਅੰਤੜੀਆਂ ਖੁਰਾਕ ਵਿਚਲੀ ਕੈਲਸ਼ੀਅਮ ਨੂੰ ਚੂਸ ਨਹੀਂ ਸਕਦੀਆਂ।' ਇਸ ਤਰ੍ਹਾਂ ਸਰੀਰ ਅੰਦਰ ਕੈਲਸ਼ੀਅਮ ਦੀ ਘਾਟ ਆ ਜਾਂਦੀ ਹੈ ਅਤੇ ਹੱਡੀਆਂ ਭੁਰਭੁਰੀਆਂ ਹੋ ਜਾਂਦੀਆਂ ਹਨ। ਐਕਸਰੇ ਵਿਚ ਅਜਿਹੀਆਂ ਹੱਡੀਆਂ ਇਉਂ ਦਿਖਾਈ ਦਿੰਦੀਆਂ ਹਨ ਜਿਵੇਂ ਸ਼ਰਾਬ ਦੇ ਹੜ੍ਹ ਵਿਚ ਰੁੜ ਗਈਆਂ ਹੋਣ। ਸੋ, ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਸ਼ਰਾਬ ਦਾ ਨਿੱਤ ਔਸਤਨ ਦਰਜੇ ਦਾ ਸੇਵਨ ਵੀ ਖਤਰੇ ਤੋਂ ਖਾਲੀ ਨਹੀਂ।

ਵਿਸ਼ਵ ਸਿਹਤ ਸੰਸਥਾ ਮਨੁੱਖੀ ਸਰੀਰ ਤੇ ਸ਼ਰਾਬ ਦੇ ਦੂਰ ਪ੍ਰਭਾਵ ਨੂੰ 20ਵੀਂ ਸਦੀ ਦੀਆਂ ਤਿੰਨ ਬਹੁਤ ਹੀ ਘਾਤਕ ਬਿਮਾਰੀਆਂ ਵਿਚੋਂ ਇੱਕ ਕਰਾਰ ਦਿੰਦੀ ਹੈ। ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਕਿ ਜ਼ਿਆਦਾ ਸ਼ਰਾਬ ਪੀਣ ਵਾਲਾ ਵਿਅਕਤੀ 'ਮੌਤ ਨੂੰ 'ਵਾਜ਼ਾਂ ਮਾਰ ਰਿਹਾ' ਹੁੰਦਾ ਹੈ। ਇਹ ਕਹਿਣਾ ਸ਼ਾਇਦ ਸੱਚ ਦੇ ਜਿਆਦਾ ਨੇੜੇ ਹੋਵੇਗਾ ਕਿ ਉਹ ਕਿਸ਼ਤਾਂ ਵਿਚ ਖੁਦਕੁਸ਼ੀ ਕਰ ਰਿਹਾ ਹੁੰਦਾ ਹੈ।

**ਕ੍ਰਾਨਿਕ ਐਲਕੋਹਲਿਕ** - ਨਿੱਤ ਦੇ ਸ਼ਰਾਬੀ (ਜਿਸਦੀ ਅੱਧੀ ਪੌਣੀ ਬੋਤਲ ਤੋਂ ਬਿਨਾਂ ਰੂਹ ਨਾ ਭਰਦੀ ਹੋਵੇ) ਨੂੰ ਡਾਕਟਰੀ ਜ਼ਬਾਨ ਵਿਚ 'ਕ੍ਰਾਨਿਕ ਐਲਕੋਹਲਿਕ' ਕਿਹਾ ਜਾਂਦਾ ਹੈ। ਇਹ ਉਹ ਅਵਸਥਾ ਹੁੰਦੀ ਹੈ ਜਦੋਂ ਸ਼ਰਾਬ, ਸ਼ਰਾਬੀ ਨੂੰ ਪੀਣ ਲੱਗਦੀ ਹੈ। ਵਿਸ਼ਵ ਸਿਹਤ ਸੰਸਥਾ ਨੇ ਕ੍ਰਾਨਿਕ ਐਲਕੋਹਲਿਕ ਨੂੰ ਇਸ ਤਰ੍ਹਾਂ ਪ੍ਰੀਭਾਸ਼ਿਤ ਕੀਤਾ, 'ਕ੍ਰਾਨਿਕ ਐਲਕੋਹਲਿਕ, ਉਹ ਪਿਅੱਕੜ ਹੁੰਦਾ ਹੈ ਜਿਸ ਦੀ ਸ਼ਰਾਬ 'ਤੇ ਨਿਰਭਰਤਾ ਇਸ ਹੱਦ ਤਕ ਵੱਧ ਜਾਂਦੀ ਹੈ ਕਿ ਉਹ ਆਪਣੀ ਇਸ ਆਦਤ ਤੋਂ ਛੇਤੀ ਕੀਤੇ ਛੁਟਕਾਰਾ ਨਹੀਂ ਪਾ ਸਕਦਾ, ਕਿਉਂਕਿ ਇਹ ਉਸ ਦੀ ਸਰੀਰਕ ਤੇ ਮਾਨਸਿਕ ਲੋੜ ਬਣ ਜਾਂਦੀ ਹੈ। ਇਹੋ ਕਾਰਨ ਹੈ ਕਿ ਉਹ ਹਰ ਵੇਲੇ ਮਾਨਸਿਕ ਤੌਰ ਉੱਡੇ ਪ੍ਰੇਸ਼ਾਨ ਅਤੇ ਉਖੜਿਆ ਨਜ਼ਰ ਆਉਂਦਾ ਹੈ, ਵਿਵਹਾਰ ਵਿਚ ਵਿਗਾੜ ਆ ਜਾਂਦਾ ਹੈ ਅਤੇ ਹੌਲੀ ਹੌਲੀ ਸਮਾਜਿਕ ਤੇ ਆਰਥਿਕ ਪੱਖੋਂ ਵੀ ਦੀਵਾਲੀਆ ਹੋ ਜਾਂਦਾ ਹੈ।'

**ਰੰਗ-ਰੂਪ ਬਿਖਰ ਜਾਂਦਾ ਹੈ** - ਨਿੱਤ ਦੇ ਸ਼ਰਾਬੀ ਦਾ ਚਿਹਰਾ ਸੁੱਜਿਆ ਹੋਇਆ, ਅੱਖਾਂ ਲਾਲ ਅਤੇ ਆਵਾਜ਼ ਬੇਸੁਰੀ ਹੋ ਜਾਂਦੀ

ਹੈ। ਉਹ ਸ਼ੱਕੀ, ਚਿੜਚਿੜਾ, ਭਾਵੁਕ ਅਤੇ ਬਹੁਤ ਉਤੇਜਿਤ ਹੋਣ ਵਾਲਾ ਹੁੰਦਾ ਹੈ। ਇਹੋ ਕਾਰਨ ਹੈ ਕਿ ਉਹ ਦੂਸਰਿਆਂ ਤੇ ਧਾਵਾ ਬੋਲਣ ਲਈ ਹਮੇਸ਼ਾ 'ਲੰਗੋਟਾ ਕੱਸੀ' ਰੱਖਦਾ ਹੈ ਅਤੇ ਛੋਟੀਆਂ ਛੋਟੀਆਂ ਗੱਲਾਂ 'ਤੇ ਹੀ ਤੋੜ ਵਿਛੋੜਾ ਕਰਨ 'ਤੇ ਉਤਰ ਆਉਂਦਾ ਹੈ। ਲੋਕ ਗੀਤ ਦੀਆਂ ਇਹ ਤੁਕਾਂ:

'ਅਸੀਂ ਨਿੱਤ ਦੇ ਸ਼ਰਾਬੀ ਰਹਿਣਾ,
ਵਿਹੜੇ ਵਿਚ ਕੰਧ ਕਰ ਲੈ'

ਉਸ ਦੀ ਭਾਵੁਕ ਤੇ ਵਿਵੇਕਹੀਣ ਸੋਚਣੀ ਅਤੇ ਉੱਖੜੇ ਹੋਏ ਮਾਨਸਿਕ ਜੁਗਾੜ ਦਾ ਕਿੰਨਾ ਨੇੜਿਉਂ ਦ੍ਰਿਸ਼ ਚਿੱਤਰਦੀਆਂ ਹਨ। ਸ਼ਰਾਬੀ ਸੁੱਧ ਬੁੱਧ ਅਤੇ ਰਹਿਣ ਸਹਿਣ ਦਾ ਸਲੀਕਾ ਗੁਆ ਬੈਠਦਾ ਹੈ, ਉਸਦਾ ਰੰਗ ਰੂਪ ਬਿਖਰ ਜਾਂਦਾ ਹੈ। ਲੋਕ ਗੀਤ ਦੇ ਇਹ ਬੋਲ 'ਲਿਆ ਮੈਂ ਤੇਰੇ ਕੇਸ ਬੰਨ੍ਹ ਦਿਆਂ, ਮੇਰੇ ਨਿੱਤ ਦੇ ਸ਼ਰਾਬੀ ਯਾਰਾ' ਕਿੰਨੇ ਅਸਰਦਾਰ ਢੰਗ ਨਾਲ ਨਿੱਤ ਦੇ ਸ਼ਰਾਬੀ ਦੀ ਦੁਰਦਸ਼ਾ ਨੂੰ ਬਿਆਨ ਕਰਦੇ ਹਨ। ਸਾਡੇ ਬਜੁਰਗਾਂ ਨੇ ਸ਼ਰਾਬੀ ਦੀ ਮੰਦਹਾਲੀ ਦਾ ਨਕਸ਼ਾ ਇਉਂ ਖਿੱਚਿਆ ਹੈ 'ਗੱਲਾਂ 'ਤੇ ਲਾਲੀ, ਜੇਬ ਖਾਲੀ, ਘਰ ਦੀ ਬੇਹਾਲੀ।'

ਜ਼ਿਕਰ ਆਇਆ ਹੈ, ਸ਼ਰਾਬੀ ਦੀਆ ਲਾਲ ਗੱਲ੍ਹਾਂ ਦਾ। ਡਾ: ਇਕਬਾਲ ਨੇ ਵੀ ਗੱਭਰੂਆਂ ਦੇ ਚਿਹਰਿਆਂ 'ਤੇ ਲਾਲੀ ਵੇਖ ਕੇ ਸ਼ੱਕ ਪ੍ਰਗਟ ਕਰਦਿਆਂ ਇਕ ਬਹੁਤ ਹੀ ਵਧੀਆ ਸ਼ਿਅਰ ਘੜ੍ਹਿਆ ਹੈ ਜੋ ਹਾਜ਼ਰ ਹੈ:

ਚਿਹਰੋਂ ਪੇ ਜਵਾਨੋਂ ਕੇ ਸੁਰਖੀ ਨਜ਼ਰ ਆਤੀ ਹੈ ਸਰੇ ਸ਼ਾਮ।
ਯਾ ਗਾਜ਼ਾ ਹੈ ਯਾ ਸਾਗਰ ਓ ਮੀਨਾ ਕੀ ਕਰਾਮਾਤ।

ਭਾਵ ਸ਼ਾਇਰ ਨੇ ਡਰ ਪ੍ਰਗਟ ਕੀਤਾ ਹੈ ਕਿ ਕਿਧਰੇ ਜਵਾਨਾਂ ਦੇ ਚਿਹਰਿਆਂ ਦੀ ਲਾਲੀ ਬਨਾਵਟੀ ਜਾਂ ਸਰਾਬ ਦੀ ਕਰਾਮਾਤ ਹੀ ਤਾਂ ਨਹੀਂ ਹੈ।

**ਸਮੁੱਚਾ ਸਰੀਰਕ ਜੁਗਾੜ ਹਿੱਲ ਜਾਂਦਾ** - ਨਿੱਤ ਦਾ ਸ਼ਰਾਬੀ, ਜਿਹੜਾ ਖਾਣ ਨਾਲੋਂ ਪੀਣ 'ਤੇ ਵਧੇਰੇ ਜ਼ੋਰ ਰੱਖਦਾ ਹੈ। ਸਰੀਰ ਲਈ ਲੋੜੀਂਦੇ ਵਿਟਾਮਿਨ ਹਾਸਲ ਕਰਨ ਤੋਂ ਅਸਫਲ ਰਹਿੰਦਾ ਹੈ। ਥੋੜੇ-ਮੋਟੇ ਵਿਟਾਮਿਨ, ਜੋ ਉਹ ਹਾਸਲ ਕਰਦਾ ਹੈ, ਸ਼ਰਾਬ ਨੂੰ ਸਰੀਰ ਅੰਦਰ ਫੂਕ ਕੇ ਬਾਹਰ ਕੱਢਣ ਦੀ ਕਿਰਿਆ ਦੇ ਲੇਖੇ ਲੱਗ ਜਾਂਦੇ ਹਨ। ਵਿਟਾਮਿਨਾਂ ਦੀ ਘਾਟ ਕਾਰਨ ਕਈ ਤਰ੍ਹਾਂ ਦੀਆਂ ਉਲਝਣਾਂ ਪੈਦਾ ਹੋ ਸਕਦੀਆਂ ਹਨ ਜਿਵੇਂ ਮਾਨਸਿਕ ਅਸੰਤੁਲਨ ਸਰੀਰ ਕੰਬਣਾ, ਨਸਾਂ ਦੀ ਸੋਜ਼, ਅੱਖਾਂ ਦੀਆਂ ਬਿਮਾਰੀਆਂ, ਯਾਦਆਸ਼ਤ ਦਾ ਕਮਜੋਰ ਹੋਣਾ ਆਦਿ। ਇਸ ਦੇ ਨਾਲ ਹੀ ਖਣਿਜ ਪਦਾਰਥਾਂ ਦੀ ਵੀ ਸਰੀਰ ਅੰਦਰ ਘਾਟ ਪੈਦਾ ਹੋ ਜਾਂਦੀ ਹੈ ਖਾਸ ਕਰ ਮੈਗਨੀਸ਼ੀਅਮ ਦਾ ਭੰਡਾਰ ਤਾਂ ਲਗਪਗ ਪੂਰੀ ਤਰ੍ਹਾਂ ਵਰਤਿਆ ਜਾਂਦਾ ਹੈ। ਇਸ ਦੀ ਘਾਟ ਹੱਡ ਪੈਰ ਕੰਬਣ ਦੀਆਂ ਅਲਾਮਤਾਂ ਨੂੰ ਜਨਮ ਦਿੰਦੀ ਹੈ, ਜੀਭ 'ਤੇ ਕੰਟਰੋਲ ਢਿੱਲਾ ਪੈ ਜਾਂਦਾ ਹੈ ਅਤੇ ਸਬੰਧਤ ਵਿਅਕਤੀ ਥਥਲਾਉਣ ਲੱਗਦਾ ਹੈ। ਗੱਲ ਕੀ ਸ਼ਰਾਬੀ ਦਾ ਸਮੁੱਚਾ ਸਰੀਰਕ ਜੁਗਾੜ ਹਿੱਲ ਜਾਂਦਾ ਹੈ, ਹੁਲੀਆ ਹੀ ਵਿਗੜ ਜਾਂਦਾ ਹੈ।

ਸ਼ਰਾਬ ਦੇ ਘਾਤਕ ਅਸਰ ਹੇਠ ਦਿਲ, ਦਿਮਾਗ ਤੇ ਜਿਗਰ ਵਰਗੇ ਮਹੱਤਵਪੂਰਨ ਅੰਗ ਵਾਰੀ ਵਾਰੀ ਜਵਾਬ ਦੇਣ ਲੱਗਦੇ ਹਨ। ਇਸ ਤਰ੍ਹਾਂ 'ਅੱਡੀਆਂ ਚੁੱਕ ਕੇ ਲਏ ਫਾਹੇ' ਦੀ ਰੱਸੀ ਸ਼ਰਾਬੀ ਦੇ ਗਲ ਦੁਆਲੇ ਹਰ ਚੜ੍ਹਦੇ ਸੂਰਜ ਨਾਲ ਤੰਗ ਹੁੰਦੀ ਚਲੀ ਜਾਂਦੀ ਹੈ। ਇਸ ਪੜਾਅ 'ਤੇ ਪਹੁੰਚਿਆ ਸ਼ਰਾਬੀ ਆਤਮ ਸੰਜਮ ਤੇ ਆਤਮ ਵਿਸ਼ਵਾਸ ਗੁਆ ਬੈਠਦਾ ਹੈ। ਵਾਰ ਵਾਰ ਅਤੇ ਵੱਧ ਮਾਤਰਾ ਵਿਚ ਸ਼ਰਾਬ ਪੀਂਦਾ ਹੈ ਅਤੇ ਚਾਹੁੰਦਾ ਹੋਇਆ ਵੀ ਉਹ ਆਪਣੇ ਆਪ ਨੂੰ ਅਜਿਹਾ ਕਰਨ ਤੋਂ ਰੋਕ ਨਹੀਂ ਸਕਦਾ।

**ਪਰ ਇਹ ਗੱਲ ਵੀ ਹੈ** - ਇਸ ਸਭ ਕਾਸੇ ਦੇ ਬਾਵਜੂਦ ਇਹ ਮੰਨਣਾ ਪਵੇਗਾ ਕਿ ਸ਼ਰਾਬ ਕੋਈ ਜ਼ਹਿਰੀਲਾ ਪਦਾਰਥ ਨਹੀਂ ਬਲਕਿ ਇਹ ਅਸਰਦਾਰ ਦਵਾਈ ਹੈ। ਅਨੇਕਾਂ ਡਾਕਟਰੀ ਨੁਸਖਿਆਂ ਵਿਚ ਅਲਕੋਹਲ ਦੇ ਨਾਂ ਹੇਠ ਇਸ ਦੀ ਖੁੱਲ੍ਹੀ ਵਰਤੋਂ ਕੀਤੀ ਜਾਂਦੀ ਹੈ। ਇਹ ਵੀ ਸੱਚ ਹੈ ਕਿ ਠੀਕ ਢੰਗ ਨਾਲ ਪੀਤੀ ਸ਼ਰਾਬ ਰੰਗੀਨੀ ਦਾ ਮਾਹੌਲ ਪੈਦਾ ਕਰਕੇ ਇਕ ਅਜੀਬ ਜਿਹਾ ਹੁਲਾਰ ਦੇ ਜਾਂਦੀ ਹੈ। (ਸ਼ਰਾਬ ਦੇ ਅਸਰ ਹੇਠ ਪੈਦਾ ਹੋਏ ਇਸ ਹੁਲਾਰ (ਲੁਤਫ) ਨੂੰ ਸ਼ਬਦਾਂ ਦੀ ਬੰਦਸ਼ ਵਿਚ ਨਹੀਂ ਲਿਆਇਆ ਜਾ ਸਕਦਾ) ਪਰ ਇਸ ਦਾ ਦੁਖਾਂਤਿਕ ਪੱਖ ਇਹ ਹੈ ਕਿ ਇਹ ਮੂੰਹ ਨੂੰ ਲੱਗੀ ਹੋਈ ਛੁੱਟਦੀ ਨਹੀਂ। ਦੂਜਾ ਇਸਦਾ ਪ੍ਰਯੋਗ ਕਰਨ ਵਾਲਾ ਵਿਅਕਤੀ ਹੌਲੀ ਹੌਲੀ ਇਸ ਦਾ ਗੁਲਾਮ ਬਣ ਜਾਂਦਾ ਹੈ ਅਤੇ ਫਿਰ 'ਖੁਸ਼ੀਆਂ ਨਾਲ ਲੁਟਾਣਾ ਪੈਂਦਾ ਹੈ ਜੋ ਕੁਝ ਵੀ ਇਹ ਲੁੱਟ ਸਕਦੀ ਏ।' ਕਿਉਂਕਿ 'ਇਸ ਦੀ ਯਾਰੀ ਕਦੇ ਨਾ ਟੁੱਟ ਰੱਬ ਦੀ ਯਾਰੀ ਟੁੱਟ ਸਕਦੀ ਏ।' (ਤੇਜਾ ਸਿੰਘ ਸਾਬਰ) ਤਾਂ ਫਿਰ ਕਿਹੜੇ ਮੂੰਹ ਨਾਲ ਕਿਹਾ ਜਾਵੇ ਕਿ ਕਦੇ ਕਦਾਈ ਰੰਗੀਨੀ ਦਾ ਮਾਹੌਲ ਪੈਦਾ ਕਰਕੇ ਸਵਰਗੀ ਹੁਲਾਰੇ ਲੈਣ ਦਾ ਕੋਈ ਹਰਜ਼ ਨਹੀਂ....ਚਲੋ, ਜਾਤੀ ਮਾਮਲਾ ਸਮਝ ਕੇ ਫੈਸਲਾ ਸੂਝਵਾਨ ਪਾਠਕਾਂ ਤੇ ਛੱਡਦੇ ਹਾਂ। ਆਉ ਗੱਲ ਦੀ ਤੰਦ ਨੂੰ ਫਿਰ ਪਿੱਛੋਂ ਫੜ ਕੇ ਮੇਲੀਏ।

**ਮਰਦਾਨਗੀ ਤਾਕਤ ਨੂੰ ਖੋਰਾ** - ਨਿੱਤ ਰੱਜ ਕੇ ਪੀਣ ਵਾਲਾ ਕਈ ਵੇਰ (ਅਕਸਰ) ਆਪਣੀ ਮਰਦਾਨਗੀ ਤਾਕਤ ਤੋਂ ਹੱਥ ਧੋ ਬੈਠਦਾ ਹੈ (ਅਤੇ ਫਿਰ ਹੱਥ ਮਲਦਾ ਰਹਿੰਦਾ ਹੈ) ਇਸ ਤਰ੍ਹਾਂ ਇਹ ਇੱਲਤ ਉਸ ਨੂੰ ਬਹੁਤ ਮਹਿੰਗੀ ਪੈਂਦੀ ਹੈ। ਉਸ ਦੇ ਹਾਣੀ ਹਾਲੇ ਬੜਕਾਂ ਮਾਰ ਰਹੇ ਹੁੰਦੇ ਹਨ ਜਦੋਂ ਉਸਦੇ ਪੱਲੇ ਕੱਖ ਨਹੀਂ ਰਹਿੰਦਾ। ਸਮੇਂ ਤੋਂ ਪਹਿਲਾਂ ਹੀ ਉਸ ਦੇ 'ਦਾਣੇ ਵਿਕ ਜਾਂਦੇ' ਹਨ। ਸਵਾਲ ਉਠਦਾ ਹੈ ਕਿ ਸ਼ਰਾਬਨੋਸ਼ੀ ਕਾਰਨ ਅਜਿਹੇ ਮੰਦਭਾਗੇ ਹਾਲਾਤ ਕਿਉਂ ਤੇ ਕਿਵੇਂ ਪੈਦਾ ਹੁੰਦੇ ਹਨ। ਉਂਝ ਤਾਂ ਇਹ ਇਕ ਵੱਖਰਾ ਵਿਸ਼ਾ ਹੈ ਪਰ ਪਾਠਕਾਂ ਦੀ ਦਿਲਚਸਪੀ ਨੂੰ ਧਿਆਨ ਵਿੱਚ ਰੱਖਦਿਆਂ ਇਥੇ ਸੰਖੇਪ ਵਿਚ ਗੱਲ ਕਰਨੀ ਹੀ ਬਣਦੀ ਹੈ।

ਸੈਕਸ ਦੇ ਖੇਤਰ ਵਿਚ ਮਰਦ ਦੀ ਸਮੁੱਚੀ ਕਾਰਗੁਜਾਰੀ ਨਰ ਲਿੰਗ ਹਾਰਮੋਨ ਟੈਸਟੌਸਟੀਰਾਨ 'ਤੇ ਹੀ ਨਿਰਭਰ ਕਰਦੀ ਹੈ। ਮਰਦ ਦੇ ਅੰਡਕੋਸ਼ਾਂ ਵਿਚ ਤਿਆਰ ਹੋਣ ਵਾਲੇ ਇਸ ਹਾਰਮੋਨ ਦੇ ਜਾਦੂਮਈ ਅਸਰ ਹੇਠ ਹੀ ਤਨ ਦੇ ਮਨ ਤੇ ਜ਼ੋਬਨ ਰੂਪ ਚੜ੍ਹਦਾ ਹੈ, ਦਿਲ ਵਿਚ ਮਸਤੀ ਕੁੱਦਣ ਲੱਗਦੀ ਹੈ ਅਤੇ ਹੁਸਨ 'ਤੇ ਕੁਰਬਾਨ ਹੋਣ ਨੂੰ ਜੀਅ ਕਰਦਾ ਹੈ। ਗੱਲ ਕੀ ਇਹ ਹਾਰਮੋਨ ਮਨੁੱਖੀ ਨਰ 'ਤੇ ਮਰਦਾਨਗੀ ਦਾ ਠੱਪਾ ਲਗਾਉਂਦਾ ਹੈ। ਇਸ ਟੂਣੇਹਾਰੇ ਹਾਰਮੋਨ ਦੀ ਤਾਲ ਤੇ ਹੀ ਮਰਦ ਪਿਆਰ ਦਾ ਗੀਤ ਅਲਾਪਦਾ ਹੈ। ਇਸ ਹਾਰਮੋਨ ਦੀ ਘਾਟ ਪੈਦਾ ਹੋ ਜਾਣ ਤੇ



'ਸੈਕਸ ਵਿਭਾਗ' ਦਾ ਸਮੁੱਚਾ ਢਾਂਚਾ ਹੀ ਹਿੱਲ ਜਾਂਦਾ ਹੈ। ਵਿਭਾਗ ਦੇ 'ਉੱਚ ਅਧਿਕਾਰੀਆਂ' ਤੋਂ ਲੈ ਕੇ 'ਅਧੀਨ ਅਮਲੇ' ਤਕ ਸਭ ਲੜਖੜਾਉਣ ਲੱਗਦੇ ਹਨ। ਮਰਦ ਦੇ ਜਣਨ ਅੰਗ, ਸੰਭੋਗ ਕੰਟਰੋਲ ਸਿਸਟਮ ਤੋਂ ਆਕੀ ਹੋ ਜਾਂਦੇ ਹਨ।

ਆਮ ਹਾਲਤ ਵਿਚ ਮਰਦ ਦੇ ਸਰੀਰ ਅੰਦਰ (ਖੂਨ ਵਿਚ) ਨਰ ਲਿੰਗ ਹਾਰਮੋਨ ਟੈਸਟੌਸਟੀਰਾਨ ਦਾ ਇਕ ਖਾਸ ਲੈਵਲ ਕਾਇਮ ਰਹਿੰਦਾ ਹੈ। ਜ਼ਿਆਦਾ ਸ਼ਰਾਬ ਪੀਣ ਨਾਲ ਸਬੰਧਤ ਮਰਦ ਦੇ ਖੂਨ ਵਿਚ ਨਰ ਲਿੰਗ ਹਾਰਮੋਨ ਦਾ ਲੈਵਲ ਘੱਟ ਜਾਂਦਾ ਹੈ। ਫਲਸਰੂਪ ਹੁਣ ਉਹ ਦੱਬੀ ਸੁਰ ਵਿਚ ਪਿਆਰ ਦੇ ਗੀਤ ਅਲਾਪਦਾ ਹੈ ਅਤੇ ਹੌਲੀ ਹੌਲੀ ਬੇਸੁਰਾ ਹੋ ਕੇ ਚੁੱਪ ਹੋ ਜਾਂਦਾ ਹੈ (ਉਸ ਦੇ ਹਾਣ ਦੇ ਹਾਲੇ ਢੋਲੇ ਗਾ ਰਹੇ ਹੁੰਦੇ ਹਨ)। ਇਸ ਤਰ੍ਹਾਂ ਹੁਣ ਉਹ ਆਪਣੇ ਜੀਵਨ ਸਾਥੀ ਦੀਆਂ ਵਿਆਹੁਤਾ ਜੀਵਨ ਨਾਲ ਜੁੜੀਆਂ ਸਰੀਰਕ ਤੇ ਮਾਨਸਿਕ ਲੋੜਾਂ ਨੂੰ ਹਾਂ ਪੱਖੀ ਹੁੰਗਾਰਾ ਨਹੀਂ ਭਰ ਸਕਦਾ ਕਿਉਂਕਿ ਉਹ ਇਕ ਮੋਹਰਛਾਪ ਮਰਦ ਨਹੀਂ ਰਹਿ ਗਿਆ ਹੁੰਦਾ। ਇਸ ਤਰ੍ਹਾਂ ਪਤੀ ਪਤਨੀ ਵਿਚਕਾਰ ਆਪਸੀ ਸਾਂਝ ਦੀ ਅਤਿ ਮਹੱਤਵਪਰਨ ਕੜੀ ਟੁੱਟ ਜਾਂਦੀ ਹੈ। ਇਸ ਦੇ ਨਾਲ ਹੀ ਪਿਅੱਕੜ ਦੇ ਜੀਵਨ ਦੇ ਇਕ ਖੂਬਸੂਰਤ ਅਧਿਆਇ ਦਾ ਬੇਕਾਇਦਗੀ ਨਾਲ ਅਤੇ ਗੈਰ ਰਸਮੀ ਤੌਰ 'ਤੇ ਭੋਗ ਪੈ ਜਾਂਦਾ ਹੈ।

ਸ਼ਰਾਬਨੋਸ਼ੀ ਕਾਰਨ ਨਰ ਲਿੰਗ ਹਾਰਮੋਨ ਦਾ ਖੂਨ ਵਿਚ ਲੈਵਲ ਕਿਉਂ ਤੇ ਕਿਵੇਂ ਘਟ ਜਾਂਦਾ ਹੈ। ਇਸ ਦਾ ਇਕ ਨਿਸ਼ਚਿਤ ਵਿਗਿਆਨਕ ਆਧਾਰ ਹੈ ਪਰ ਇੱਥੇ ਥਾਂ ਦੀ ਥੁੜ ਕਾਰਨ ਇਸ ਸਭ ਕਾਸੇ ਨੂੰ ਵਿਚਾਰ ਅਧੀਨ ਨਹੀਂ ਲਿਆਇਆ ਜਾ ਸਕੇਗਾ।

**ਇਕ ਗਲਤ-ਫਹਿਮੀ** - ਕਈ ਪੀਣ ਵਾਲੇ ਇਹ ਦਾਅਵਾ ਕਰਦੇ ਹਨ ਕਿ ਸ਼ਰਾਬ ਉਨ੍ਹਾਂ ਦੀ ਮਰਦਾਨਗੀ ਤਾਕਤ ਵਿਚ ਵਾਧਾ ਕਰਦੀ ਹੈ ਪਰ ਇਹ ਇਕ ਨਿਰਮੂਲ ਤੱਥ ਹੈ, ਗਲਤ ਫਹਿਮੀ ਹੈ। ਇਹ ਠੀਕ ਹੈ ਕਿ ਸੀਮਤ ਜਿਹੀ ਮਾਤਰਾ ਵਿਚ ਪੀਤੀ ਸ਼ਰਾਬ ਰੰਗੀਨੀ ਦਾ ਮਾਹੌਲ ਪੈਦਾ ਕਰਦੀ ਹੈ ਅਤੇ ਸੈਕਸ ਤਾਂਘ ਨੂੰ ਵੀ ਉਛਾਲਾ ਦਿੰਦੀ ਹੈ, ਸਰੀਰ ਅੰਦਰ ਲਹੂ ਦਾ ਦੌਰਾ ਤੇਜ਼ ਹੋ ਜਾਂਦਾ ਹੈ ਜਿਸ ਕਾਰਨ ਸਭ ਅੱਛਾ ਨਜ਼ਰ ਆਉਂਦਾ ਹੈ। ਫਿਰ ਵੀ ਅਸਲੀਅਤ ਇਹ ਹੈ ਕਿ ਸ਼ਰਾਬੀ ਆਪਣੇ ਆਪ ਨੂੰ ਧੋਖਾ ਦੇ ਰਿਹਾ ਹੁੰਦਾ ਹੈ। ਸੱਚਾਈ ਇਹ ਹੈ ਕਿ ਇਕ ਖਾਸ ਹੱਦ ਅੰਦਰ ਪੀਤੀ ਸ਼ਰਾਬ ਦਿਮਾਗ ਨੂੰ ਸ਼ਾਂਤ ਕਰਦੀ ਹੈ ਭਾਵ ਇੱਕ ਟ੍ਰੈਨਕੁਲਾਈਜ਼ਰ (ਦਿਮਾਗ ਨੂੰ ਸ਼ਾਂਤ ਕਰਨ ਵਾਲੀ ਦਵਾਈ) ਦਾ ਕੰਮ ਕਰਦੀ ਹੈ। ਇਸ ਤਰਾਂ ਸੈਕਸ ਦੇ ਖੇਤਰ ਵਿਚ ਪ੍ਰਭਾਵ ਵਰਧਕ ਹੋਣ ਦਾ ਝੂਠਾ ਦਿਲਾਸਾ ਦਿੰਦੀ ਹੈ। ਇਸ ਨੂੰ ਵਧੀਆ ਪ੍ਰਾਪਤੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਹ ਇਕ ਭੁਲੇਖਾ ਪਾਊ ਸਫਲਤਾ ਹੁੰਦੀ ਹੈ। ਉਂਝ ਵੀ ਇਸੇ ਉਦੇਸ਼ ਦੀ ਪੂਰਤੀ ਲਈ ਸ਼ਰਾਬ ਦੀ ਵਾਰ ਵਾਰ ਕੀਤੀ ਵਰਤੋਂ ਆਪਣਾ ਇਹ ਨਿਗੂਣਾ ਜਿਹਾ ਅਸਰ ਵੀ ਗੁਆ ਬੈਠਦੀ ਹੈ। ਇਥੇ ਇਹ ਸਪੱਸ਼ਟ ਕਰ ਦੇਣਾ ਵੀ ਜ਼ਰੂਰੀ ਬਣਦਾ ਹੈ ਕਿ ਵੱਧ ਮਾਤਰਾ ਵਿਚ ਪੀਤੀ ਸ਼ਰਾਬ ਡਿਪ੍ਰੈਸੈਂਟ (ਦਿਮਾਗ ਨੂੰ ਸੁਸਤ ਕਰਨ ਵਾਲੀ ਦਵਾਈ) ਦਾ ਕੰਮ ਕਰਦੀ ਹੈ ਅਤੇ ਸੈਕਸ ਤਾਂਘ ਨੂੰ ਦਬਾਉਂਦੀ ਹੈ।

**ਇਕ ਦੁਖਾਂਤ ਇਹ ਵੀ** - ਵਿਗਿਆਨੀਆਂ ਨੇ ਇਸ ਤੱਥ ਨੂੰ ਮਾਨਤਾ ਦੇ ਦਿਤੀ ਹੈ ਕਿ ਐਲਕੋਹਲਇਜ਼ਮ (ਜਿਆਦਾ ਸ਼ਰਾਬ ਪੀਣ ਦੀ ਆਦਤ) ਇਕ ਰੋਗ ਹੈ ਅਤੇ ਇਹ ਰੋਗ ਬਹੁਤ ਸਾਰੇ ਕੇਸਾਂ ਵਿਚ ਮਾਪਿਆਂ ਤੋਂ ਬੱਚਿਆਂ ਨੂੰ ਜੀਨ ਰਾਹੀ ਵਿਰਸੇ ਵਿਚ ਮਿਲ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਸ਼ਰਾਬੀ ਦੇ ਬੱਚਿਆਂ ਦੇ ਇਸ ਰੋਗ ਦੀ ਮਾਰ ਹੇਠ ਆਉਣ ਦੇ ਵੱਧ ਆਸਾਰ ਹੁੰਦੇ ਹਨ। ਜਿਆਦਾ ਸ਼ਰਾਬ ਪੀਣ ਨਾਲ ਸਬੰਧਤ ਮਰਦ ਦੇ ਸ਼ੁਕਰਾਣੂਆਂ ਵਿਚ ਵਿਗਾੜ ਆ ਸਕਦਾ ਹੈ ਜੋ ਅੱਗੇ ਉਸ ਦੇ ਬੱਚਿਆਂ ਵਿਚ ਜਮਾਂਦਰੂ ਨੁਕਸਾਂ ਦਾ ਕਾਰਨ ਬਣ ਸਕਦਾ ਹੈ। ਇਵੇਂ ਹੀ ਗਰਭਵਤੀ ਔਰਤ ਵਲੋਂ ਜਿਆਦਾ ਸ਼ਰਾਬ ਪੀਣ ਨਾਲ ਗਰਭ ਵਿਚ ਪਲ ਰਹੇ ਬੱਚੇ ਦੇ ਵਿਕਾਸ ਉਤੇ ਬੁਰਾ ਅਸਰ ਪੈ ਸਕਦਾ ਹੈ ਅਤੇ ਗਰਭਪਾਤ ਵੀ ਹੋ ਸਕਦਾ ਹੈ।

**ਮੌਤ ਵੱਲ ਵਧਦੇ ਕਦਮ** - ਹੁਣ ਨਝਿਜਕ ਹੋ ਕੇ ਕਿਹਾ ਜਾ ਸਕਦਾ ਹੈ ਕਿ ਨਿੱਤ ਦਾ ਸ਼ਰਾਬੀ ਸਰੀਰਕ, ਮਾਨਸਿਕ ਆਰਥਿਕ ਤੇ ਸਮਾਜਕ ਪੱਖੋਂ ਦੀਵਾਲੀਆ ਹੋ ਜਾਂਦਾ ਹੈ। ਜੇ ਸ਼ਰਾਬ ਦੀ ਇਸ ਲਾਅਨਤ ਤੇ ਹੁਣ ਵੀ ਕਾਬੂ ਨਾ ਪਾਇਆ ਜਾਵੇ ਤਾਂ ਸ਼ਰਾਬੀ ਤੇਜ਼ੀ ਨਾਲ ਮੌਤ ਦੇ ਮੂੰਹ ਵੱਲ ਧੱਕਿਆ ਜਾਣ ਲੱਗਦਾ ਹੈ। ਉਸਦੇ ਹੱਥ ਪੈਰ ਕੰਬਣ ਲੱਗਦੇ ਹਨ, ਸਾਹ ਚੜ੍ਹਨ ਲੱਗਦਾ ਹੈ, ਦਿਲ ਧੱਕ ਧੱਕ ਕਰਦਾ ਹੈ, ਢਿੱਡ ਬਾਹਰ ਨਿਕਲ ਆਉਂਦਾ ਹੈ ਅਤੇ ਪੇਟ ਦਰਦ ਦੀ ਸ਼ਿਕਾਇਤ ਰਹਿਣ ਲੱਗਦੀ ਹੈ। ਅਗਲੀ ਅਵਸਥਾ ਵਿਚ ਉਲਟੀਆਂ ਵਿਚ ਖੂਨ ਆ ਸਕਦਾ ਹੈ। ਇਹ ਇਕ ਖਤਰੇ ਦੀ ਘੰਟੀ ਹੁੰਦੀ ਹੈ। ਜੇ ਫਿਰ ਵੀ ਪ੍ਰਵਾਹ ਨਾ ਕੀਤੀ ਜਾਵੇ ਤਾਂ ਖੂਨ ਦੀਆਂ ਉਲਟੀਆਂ ਲੱਗ ਜਾਂਦੀਆ ਹਨ ਅਤੇ ਮਰੀਜ਼ ਬੇਸੁਰਤ ਹੋ ਜਾਂਦਾ ਹੈ। ਡਾਕਟਰੀ ਇਲਾਜ ਤੋਂ ਬਾਅਦ ਜਦੋਂ ਉਹ ਸੁਰਤ ਸੰਭਾਲਦਾ ਹੈ ਤਾਂ ਕਈ ਵੇਰ ਆਵਦੇ ਘਰਦਿਆਂ ਤੋਂ ਹੀ ਬੇਕਾਬੂ ਹੋ ਜਾਂਦਾ ਹੈ ਅਤੇ ਅਬਾ ਤਬਾ ਬੋਲਦਾ ਹੈ, ਕਿਉਂਕਿ ਸ਼ਰਾਬ ਉਸ ਦੇ ਦਿਮਾਗ ਤੇ ਘਾਤਕ ਅਸਰ ਕਰ ਚੁੱਕੀ ਹੁੰਦੀ ਹੈ। ਉਸ ਦਾ ਸਾਰਾ ਸਰੀਰ ਪੀਲਾ ਹੋ ਜਾਂਦਾ ਹੈ ਯਾਨੀ ਉਸ ਨੂੰ ਪੀਲੀਆ ਰੋਗ (ਜਾਂਡਸ) ਦੀ ਸ਼ਿਕਾਇਤ ਹੋ ਜਾਂਦੀ ਹੈ। ਜੇ ਹੁਣ ਵੀ ਡਾਕਟਰੀ ਦੇਖ ਰੇਖ ਵਿਚ ਰਹਿੰਦਿਆਂ ਤੋਬਾ ਨਾ ਕੀਤੀ ਜਾਵੇ ਤਾਂ ਮੌਤ ਯਕੀਨੀ ਸਮਝੋ।

ਸੋ ਨਿੱਤ ਦੇ ਸ਼ਰਾਬੀ ਦੇ ਅੰਤਲੇ ਦਿਨ ਬਹੁਤ ਦੁਖਦਾਈ ਹੁੰਦੇ ਹਨ। ਸੈਕਸਪੀਅਰ ਦਾ ਇਹ ਕਥਨ, 'ਉਨ੍ਹੇ ਆਦਮੀ ਸਮੁੰਦਰ ਵਿਚ ਡੁੱਬ ਕੇ ਨਹੀਂ ਮਰੇ ਜਿੰਨੇ ਸ਼ਰਾਬ ਦੀ ਬੋਤਲ ਵਿਚ ਡੁੱਬ ਕੇ ਮਰੇ ਹਨ' ਸ਼ਰਾਬ ਦੇ ਦੁਰਉਪਯੋਗ ਦੇ ਭਿਆਨਕ ਹਸ਼ਰ ਦੀ ਇਕ ਮੋਟੀ ਜਿਹੀ ਝਲਕ ਪੇਸ਼ ਕਰਦਾ ਹੈ।

**ਅੰਤ ਵਿਚ ਪਤਨੀਆਂ ਲਈ ਇਕ ਸੰਦੇਸ਼** - ਪਤਨੀ ਨੂੰ ਆਪਣੇ ਪਤੀ ਦੀ ਨਿੱਤ ਬੇਸਮਝੀ ਨਾਲ ਪੀਣ ਦੀ ਆਦਤ ਦਾ ਕਾਰਨ ਢੂੰਡਣਾ ਚਾਹੀਦਾ ਹੈ। ਤਜਰਬਿਆਂ ਤੋਂ ਸਿੱਧ ਹੋ ਚੁੱਕਾ ਹੈ ਕਿ ਕੁਝ ਹਾਲਤਾਂ ਵਿਚ ਪਤਨੀ ਹੀ ਆਪਣੇ ਪਤੀ ਦੀ ਇਸ ਆਦਤ ਲਈ ਅਸਿੱਧੇ ਤੌਰ 'ਤੇ ਜਿੰਮੇਵਾਰ ਜਾਂ ਕਹਿ ਲਵੋ, ਕਸੂਰਵਾਰ ਹੁੰਦੀ ਹੈ। ਸੋ ਜ਼ਰਾ ਗੌਰ ਕਰਨਾ! ਕਿਤੇ ਤੁਸੀਂ ਵੀ ਆਪਣੇ ਪਤੀ ਦੀ ਇਸ ਭੈੜੀ ਆਦਤ ਲਈ ਉੱਤਰਦਾਈ ਤਾਂ ਨਹੀਂ ਹੋ ?

# ਚੇਤਨਤਾ ਦਾ ਮੁੱਢਲਾ ਇਤਿਹਾਸ

ਪਲੈਟੋਨੋਵ

ਮਨ ਹੋਂਦ ਵਿੱਚ ਕਦੋਂ ਆਉਂਦਾ ਹੈ ? ਇਸ ਸੁਆਲ ਨੇ ਮਨੁੱਖ ਨੂੰ ਲੰਮੇ ਸਮੇਂ ਤੋਂ ਜਿੱਚ ਕੀਤਾ ਹੋਇਆ ਹੈ। ਹੁਣ ਇਹ ਸਪਸ਼ਟ ਹੈ ਕਿ ਮਨੁੱਖ ਵਿੱਚ ਚੇਤਨਤਾ, ਕਿਰਤ ਦੇ ਪ੍ਰਭਾਵ ਅਧੀਨ ਬੋਲੀ ਦੇ ਨਾਲ ਹੀ ਹੋਂਦ ਵਿੱਚ ਆਈ। ਪਰ ਮਨ ਬਾਰੇ ਕੀ ਕਹੀਏ ਕਿਸੇ ਉਕਸਾਹਟ ਦੇ ਸੰਕੇਤ ਵਜੋਂ, ਪ੍ਰਾਣੀ ਦੀ, ਅਨੁਕੂਲਤ ਪ੍ਰਕ੍ਰਿਆ (Conditioned Reflex) ਦੇ ਨਾਲ ਹੀ ਮਨ ਵੀ ਹੋਂਦ ਵਿੱਚ ਆਇਆ।

ਕੁੱਤਾ ਆਵਾਜ਼ ਨੂੰ ਖਾ ਨਹੀਂ ਸਕਦਾ ਫੇਰ ਵੀ ਆਵਾਜ਼ ਸੁਣਨ ਤੇ ਕੁੱਤੇ ਦੇ ਮਾਨਸਿਕ ਤੌਰ ਤੇ ਮੂੰਹ ਵਿੱਚ ਪਾਣੀ ਭਰ ਆਉਂਦਾ ਹੈ। ਡੱਡੂ, ਮਨੁੱਖ ਦੇ ਲਲਕਾਰੇ ਦਾ ਕਦੇ ਪ੍ਰਤੀਕਰਮ ਨਹੀਂ ਕਰਦਾ, ਪ੍ਰੰਤੂ ਰੋਸ਼ਨੀ ਦਾ ਝਲਕਾਰਾ ਉਸ ਨੂੰ ਸੁਰੱਖਿਅਤ ਥਾਂ ਵੱਲ ਕੁੱਦਣ ਲਈ ਉਕਸਾ ਦਿੰਦਾ ਹੈ। ਡੱਡੂ ਲਈ ਇਹ ਖਤਰੇ ਦਾ ਸੰਕੇਤ ਹੈ।

ਫੇਰ ਵੀ ਚੀਜਾਂ ਏਨੀਆਂ ਸਾਦਾ ਨਹੀਂ ਹੁੰਦੀਆਂ, ਜਿੰਨੀਆਂ ਦਿਖਾਈ ਦਿੰਦੀਆਂ ਹਨ। ਅਨੁਕੂਲਤ ਪ੍ਰਕ੍ਰਿਆ ਲਈ ਤੰਤੂ ਪ੍ਰਬੰਧ ਦੀ ਲੋੜ ਹੁੰਦੀ ਹੈ। ਪਰ ਇਕ ਕੋਸ਼ੀ ਜੀਵ (Paramecium) ਦੇ ਤੰਤੂ ਪ੍ਰਬੰਧ ਨਹੀਂ ਹੁੰਦਾ। ਜੇ ਤੁਸੀਂ ਇਕ ਨੂੰ ਤਿਕੋਣੇ ਭਾਂਡੇ ਅਤੇ ਦੂਸਰੇ ਨੂੰ ਚੌਰਸ ਭਾਂਡੇ ਵਿੱਚ ਲੰਮੇ ਸਮੇਂ ਲਈ ਰੱਖਣ ਦੀ ਕੋਸ਼ਿਸ਼ ਕਰੋ ਤਾਂ ਦੇਖੋਗੇ ਕਿ ਹਰ ਇਕ ਆਪਣੇ ਆਪਣੇ ਭਾਂਡੇ ਮੁਤਾਬਕ ਗੇੜਾ ਕੱਢਣ ਦਾ ਆਦੀ ਹੋ ਜਾਵੇਗਾ ਅਤੇ ਬਾਅਦ ਵਿਚ ਇਨ੍ਹਾਂ ਭਾਂਡਿਆਂ ਵਿਚੋਂ ਬਾਹਰ, ਕਿਸੇ ਵੱਡੇ ਗੋਲ ਭਾਂਡੇ ਵਿੱਚ ਰੱਖਣ ਤੇ, ਇਕ ਤਿਕੋਣੇ ਰਸਤੇ ਅਤੇ ਦੂਸਰਾ ਚੌਰਸ ਰਸਤੇ ਤੇ ਹੀ ਗੇੜੇ ਕੱਢੇਗਾ।

ਕੀ ਇਹ ਇਕ ਸਾਦੀ ਤੋਂ ਸਾਦੀ ਮਾਨਸਿਕ ਵਿਚਿੱਤਰ ਘਟਨਾ ਹੈ? ਇਸ ਸੁਆਲ ਦਾ ਜੁਆਬ ਅਜੇ ਲੱਭਣਾ ਹੈ।

**ਸਰਜਨ ਧਮੂੜੀ (Wasp)** - ਇਹ ਸਭ ਨੂੰ ਪਤਾ ਹੈ ਕਿ ਮਧੂ ਮੱਖੀਆਂ ਕਿੰਨੀ ਸ਼ੁਧਤਾ ਨਾਲ ਛੇਭੁਜ ਕੋਸ਼ਿਕਾਵਾਂ ਬਣਾਉਂਦੀਆਂ ਹਨ ਕਿਉਂਕਿ ਉਹ ਸਮਝਦੀਆਂ ਹਨ ਕਿ ਗਣਿਤਿਕ ਤੌਰ ਤੇ ਇਕ ਦੂਜੇ ਲਈ ਇਹ ਬਹੁਤ ਹੀ ਲਾਹੇਵੰਦਾ ਸਰੂਪ ਹੈ। ਪਰ ਸਾਰਿਆਂ ਨੂੰ ਨਹੀਂ ਪਤਾ ਕਿ ਕਿੰਨੇ ਕਮਾਲ ਦੀ ਸਰੀਰਕ ਸੁਨਿਸਚਿਤਤਾ ਨਾਲ ਇਹ ਧਮੂੜੀਆਂ, ਆਪਣੇ ਸ਼ਿਕਾਰ ਦੇ, ਜਿੰਨ੍ਹਾ ਵਿਚ ਭੂੰਡ ਘਾਹ ਦੇ ਟਿੱਡੇ ਅਤੇ ਮੱਕੜੀਆਂ ਸ਼ਾਮਿਲ ਹੁੰਦੀਆਂ ਹਨ, ਨੂੰ ਵਿਸ਼ੇਸ਼ ਤੌਰ ਤੇ ਪੁੱਟੀਆਂ ਖੁੱਡਾਂ ਵਿੱਚ ਰੱਖਣ ਤੋਂ ਪਹਿਲਾਂ ਤੰਤੂ ਕੇਂਦਰਾਂ ਤੇ ਡੰਗ ਮਾਰਦੀਆਂ ਹਨ। ਇਸ ਤਰ੍ਹਾਂ ਸ਼ਕਤੀਹੀਣ ਕੀਤੇ ਸ਼ਿਕਾਰ ਉੱਪਰ ਦਿੱਤੇ ਆਪਣੇ ਲਾਰਵੇ ਲਈ ਧਮੂੜੀਆਂ ਖੁਰਾਕ ਮੁਹੱਈਆ ਕਰਦੀਆਂ ਹਨ।

ਇਹ ਕੋਈ ਅਣਜਾਣੇ ਵਿੱਚ ਕੀਤੀ ਗਲਤੀ ਨਹੀਂ। ਮੈਂ ਮਾਰਨ ਦੀ ਬਜਾਏ ਸ਼ਬਦ 'ਸ਼ਕਤੀਹੀਣ ਕਰਨਾ' ਜਾਣ ਬੁਝ ਕੇ ਵਰਤਿਆ ਹੈ। ਮੁਰਦਾ ਸ਼ਿਕਾਰ ਇੱਕ ਮਾੜੀ ਅਤੇ ਤੇਜੀ ਨਾਲ ਖ਼ਰਾਬ ਹੋਣ ਵਾਲੀ ਖੁਰਾਕ ਬਣ ਜਾਵੇਗਾ। ਜ਼ਹਿਰੀਲੇ ਨੁਕੀਲੇ ਹਥਿਆਰ ਨਾਲ ਤੰਤੂ ਕੇਂਦਰ ਤੇ ਮਾਰੀ ਚੋਟ ਕੀੜੇ ਨੂੰ ਅਪਾਹਜ ਅਤੇ ਸਤਹੀਣ ਕਰ ਦਿੰਦੀ ਹੈ ਜਿਸ ਨੂੰ ਬਾਅਦ ਵਿੱਚ ਹਾਬੜੇ ਹੋਏ ਲਾਰਵਾ ਖਾ ਜਾਂਦੇ ਹਨ।

ਕਿਰਮ ਦਾ ਤੰਤੂ ਪ੍ਰਬੰਧ ਦਰਅਸਲ ਕੋਸ਼ਿਕਾਵਾਂ ਦਾ ਸੰਗ੍ਰਹਿ ਹੁੰਦਾ ਹੈ। ਇਕ ਨਾੜੀ ਕੇਂਦਰ ਜੋ ਬਾਰੀਕ ਰੇਸ਼ਿਆਂ ਨਾਲ ਜੁੜਿਆ ਹੁੰਦਾ ਹੈ। ਕਿਰਮ ਦੇ ਸਰੀਰ ਦੇ ਹਰ ਹਿੱਸੇ ਦਾ ਆਮਤੌਰ ਤੇ ਆਪਣਾ ਇਕ ਨਾੜੀ ਕੇਂਦਰ ਹੁੰਦਾ ਹੈ। ਅਜੇਹੇ ਕਿਰਮ ਨੂੰ ਸਤਹੀਣ ਕਰਨ ਲਈ ਧਮੂੜੀ ਨੂੰ ਕਈ ਡੰਗ ਮਾਰਨੇ ਪੈਂਦੇ ਹਨ ਜੋ ਘਾਟੇਵਾਲਾ ਸੌਦਾ ਹੁੰਦਾ ਹੈ ਅਤੇ ਖਤਰਿਆਂ ਨਾਲ ਭਰਿਆ ਵੀ। ਕਈ ਅਜਿਹੀਆਂ ਭੂੰਡੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਲੱਕੜ 'ਚ ਮੋਰੀਆਂ ਕਰਨ ਵਾਲੇ ਕੀੜਿਆਂ ਵਜੋਂ ਜਾਣਿਆਂ ਜਾਂਦਾ ਹੈ ਜਿੰਨਾ ਦਾ ਤੰਤੂ ਪ੍ਰਬੰਧ ਇਕ ਥਾਂ ਕੇਂਦਰਿਤ ਹੁੰਦਾ ਹੈ। ਇਹਨਾਂ ਕੀੜਿਆਂ ਨੂੰ ਸਤਹੀਣ ਕਰਨ ਲਈ ਸਿਰਫ ਇਕੋ ਡੰਗ ਦੀ ਜ਼ਰੂਰਤ ਹੁੰਦੀ ਹੈ। ਸੋ Digger Wasp ਸਿਰਫ ਇਹਨਾਂ ਕੀੜਿਆਂ ਨੂੰ ਹੀ ਖੁਰਾਕ ਲਈ ਚੁਣਦਾ ਹੈ।

ਇਹ ਨਾ ਸੋਚਣਾ ਕਿ ਇਹ ਬੁੱਧੀ ਜਾਂ ਤਰਕ ਦਾ ਸਿੱਟਾ ਹੈ। ਇਹ ਦਰਅਸਲ ਮੂਲ ਪ੍ਰਵਿਰਤੀ (ਅੰਤਰ ਸੂਝ -Instinct) ਹੈ।

ਉਨੀਵੀਂ ਸਦੀ ਵਿਚ ਮਸ਼ਹੂਰੀ ਖੱਟਣ ਵਾਲੇ ਫਰੈਂਚ ਪੇਂਡੂ ਅਧਿਆਪਕ ਜੀਨ *ਹੈਨਰੀ ਫੈਬਰ ਨੇਕਈ* ਨੇ ਸਾਲਾਂ ਬੱਧੀ Digger Wasp ਜਿਹੇ ਕੀੜਿਆਂ ਉੱਪਰ ਨਿਰੀਖਣ ਅਤੇ ਤਜਰਬੇ ਕਰਦਿਆਂ ਦਿਲਚਸਪ ਨਾਵਲੀ ਅੰਦਾਜ ਵਿੱਚ ਲਿਖਿਆ "ਮੂਲ ਪ੍ਰਵਿਰਤੀ ਆਪਣੇ ਲਈ ਨਿਰਧਾਰਤ ਖੇਤਰ ਵਿਚਲੀ ਹਰ ਗੱਲ ਬਾਰੇ ਜਾਣਦੀ ਹੈ। ਇਸ ਖੇਤਰ ਤੋਂ ਬਾਹਰ ਇਸ ਨੂੰ ਪਤਾ ਨਹੀਂ ਹੁੰਦਾ। ਇਹ ਇਸ ਦੀ ਹੋਣੀ ਹੈ ਕਿ ਇਹ ਇਕੋ ਸਮੇਂ ਦਿਵਦਰਸ਼ੀ ਅਤੇ ਅਣਜਾਣ ਹੁੰਦੀ ਹੈ, ਇਸ ਗੱਲ ਤੇ ਨਿਰਭਰ ਕਰਦਿਆਂ ਕਿ ਜੀਵ ਆਮ ਜਾਂ ਇਤਫਾਕੀਆ ਸਥਿਤੀਆਂ ਅਧੀਨ ਕਾਰਜ ਕਰਦਾ ਹੈ।"

ਖੁਸ਼ਕ ਵਿਗਿਆਨਕ ਭਾਸ਼ਾ ਵਿੱਚ ਮੂਲ ਪ੍ਰਵਿਰਤੀ ਨੂੰ ਅੰਦਰੂਨੀ ਜਾਂ ਬਾਹਰੀ ਵਾਤਾਵਰਣ ਵਿਚ ਆਈਆਂ ਤਬਦੀਲੀਆਂ ਦੇ ਪ੍ਰਤੀਕਰਮ ਕਰਕੇ ਜੀਵ ਦੇ ਸਰੀਰ ਵਿੱਚ ਹੁੰਦੀ ਜਮਾਂਦਰੂ ਜਾਂ ਸਹਿਜ ਭਾਅ ਗਤੀਵਿਧੀ ਵਜੋਂ ਪ੍ਰੀਭਾਸ਼ਤ ਕੀਤਾ ਜਾ ਸਕਦਾ ਹੈ। ਵਿਗਿਆਨੀ ਪਾਵਲੋਵ ਨੇ ਦਿਖਾਇਆ ਕਿ ਮੂਲ ਪ੍ਰਵਿਰਤੀ ਇਕ ਸੰਯੁਕਤ ਨਿਰਪੇਖ ਸਹਿਜ ਕਿਰਿਆ ਹੈ। ਸਰੀਰਕ ਕਿਰਿਆ



ਦੇ ਨੁਕਤਾ ਨਜਰ ਤੋਂ ਮੂਲ ਪ੍ਰਵਿਰਤੀ ਤੇ ਸਹਿਜ ਕਿਰਿਆ ਵਿਚ ਕੋਈ ਬੁਨਿਆਦੀ ਫਰਕ ਨਹੀ। ਕਿਰਿਆਵਾਂ ਦੀ ਜਟਿਲਤਾ ਵਿਚੋਂ ਇਨ੍ਹਾਂ ਦੇ ਫਰਕ ਦਾ ਪਤਾ ਨਹੀਂ ਲਗਦਾ।

ਜੀਵ ਦੇ ਆਲੇ ਦੁਆਲੇ ਪਸਰੀ ਕੁਦਰਤ ਨਾਲ ਅੰਤਰ ਕ੍ਰਿਆਵਾਂ ਦੇ ਰੂਪਾਂ ਜਿੰਨੀਆਂ ਹੀ ਮੂਲ ਪ੍ਰਵਿਤ੍ਰੀਆਂ ਅਗੋਂ ਦੋ ਮੂਲ ਪ੍ਰਕ੍ਰਿਤੀਆਂ ਤੇ ਨਿਰਭਰ ਕਰਦੀਆਂ ਹਨ; ਸਵੈ ਰੱਖਿਆ ਦੀ ਮੂਲ ਪ੍ਰਵ੍ਰਿਤੀ ਅਤੇ ਸੰਤਾਨ ਉਤਪਤੀ ਦੀ ਮੂਲ ਪ੍ਰਵ੍ਰਿਤੀ। ਜਿੰਨਾਂ ਪ੍ਰਾਣੀਆਂ ਚ ਇਹ ਮੂਲ ਪ੍ਰਵ੍ਰਿਤੀਆਂ ਕਮਜ਼ੋਰ ਹੁੰਦੀਆਂ ਹਨ। ਉਹ ਕੁਦਰਤ ਦੀ ਹੋਣ ਦੇ ਸਿੱਟੇ ਵਜੋਂ ਬਿਨਾਂ ਕੋਈ ਬਾਲ ਬੱਚਾ ਛੱਡਿਆਂ ਮਰ ਮੁੱਕ ਜਾਂਦੇ ਹਨ। ਵਿਸ਼ੇਸ਼ ਹਾਲਤਾਂ ਅਧੀਨ ਜਿੰਨਾਂ ਕਿਸੇ ਪ੍ਰਾਣੀ ਦਾ ਵਿਵਹਾਰ ਇੰਨ੍ਹਾਂ ਦੋ ਮੂਲ ਪ੍ਰਵਿਰਤੀਆਂ ਦੇ ਅਨਸਾਰੀ ਹੁੰਦਾ ਹੈ, ਉਨ੍ਹਾਂ ਹੀ ਉਹ ਵਿਰਸੇ ਦੁਆਰਾ ਨਿਰਧਾਰਿਤ ਹੁੰਦਾ ਹੈ।

**ਸੰਗ੍ਰਹਿ ਅਤੇ ਪੈਦਾਵਾਰ:** ਮਸ਼ਹੂਰ ਰੂਸੀ ਜੀਵ ਮਨੋਵਿਗਿਆਨੀ ਵਲਾਦੀਮੀਰ ਅਨੇਕਸੈਂਦਰੋਵਿੱਚ ਵੈਗਨਰ ਨੇ ਹਵਾਲਾ ਦਿੰਦਿਆਂ ਕਿਹਾ ਹੈ ਕਿ ਕਿਵੇਂ ਇੱਕ ਪ੍ਰਕ੍ਰਿਤੀ ਵਿਗਿਆਨੀ ਚੀਲ ਦੇ ਦਰਖਤ ਉਪਰਲੇ ਆਲ੍ਹਣੇ 'ਚੋਂ ਦੋ ਗਾਲੜ ਦੇ ਬੱਚੇ ਘਰ ਚੁੱਕ ਲਿਆਉਂਦਾ ਹੈ। ਇਕ ਜਾਂ ਦੋ ਮਹੀਨਿਆਂ ਦੀ ਉਮਰ ਬਾਅਦ ਉਹ ਇੱਕ ਦਿਲਚਸਪ ਮੂਲ ਪ੍ਰਵਿਤੀ ਦਾ ਮੁਜ਼ਾਹਰਾ ਕਰਦੇ ਹਨ। ਜਦੋਂ ਉਨ੍ਹਾਂ ਕੋਲ ਖਾਣ ਨਾਲੋਂ ਵੱਧ ਗਿਰੀਆਂ ਹੁੰਦੀਆਂ, ਉਹ ਕਮਰੇ ਦੀ ਨੁਕਰੇ ਕੋਈ ਢੁਕਵੀਂ ਥਾਂ ਲੱਭਦੇ ਹਨ, ਪਲੰਘ ਦਾ ਪਾਵਾ ਆਦਿ, ਅਤੇ ਉਹ ਗਿਰੀਆਂ ਨੂੰ ਉੱਥੇ ਲੁਕੋਂਦੇ ਹਨ।

ਕੁਦਰਤੀ ਹਾਲਤਾਂ ਅਧੀਨ ਜਦੋਂ ਗਿਰੀਆਂ ਦੀ ਬਹੁਲਤਾ ਹੋਵੇ ਵੱਡੀ ਉਮਰ ਦੇ ਇਸ ਕਿਸਮ ਦੇ ਗਾਲੜ ਧਰਤੀ ਵਿੱਚ ਟੋਏ ਪੁੱਟਦੇ ਹਨ, ਗਿਰੀਆਂ ਨੂੰ ਇਸ ਵਿਚ ਧੱਕ ਦਿੰਦੇ ਹਨ ਅਤੇ ਉਪਰੋਂ ਧਰਤੀ ਪੱਧਰੀ ਕਰ ਦਿੰਦੇ ਹਨ। ਆਪਣੇ ਮਾਪਿਆਂ ਨਾਲੋਂ ਨਿਖੜ ਕੇ ਇੰਨਾਂ ਬੱਚੇ ਗਾਲੜਾਂ ਨੇ ਕਦੇ ਵੀ ਗਿਰੀਆਂ ਨੂੰ ਦੱਬਦੇ ਨਹੀਂ ਦੇਖਿਆ ਪਰ ਫਿਰ ਵੀ ਉਹਨਾਂ ਨੇ ਮੂਲ ਪ੍ਰਵ੍ਰਿਤੀ ਨਾਲ ਹੀ ਗਿਰੀਆਂ ਨੂੰ ਪਾਵੇ ਉਹਲੇ ਸਾਂਭਣਾ ਸ਼ੁਰੂ ਕਰ ਦਿੱਤਾ ਸੀ। ਇਹ ਨੋਟ ਕਰਨਾ ਚਾਹੀਦਾ ਹੈ ਕਿ ਗਾਲ੍ਹੜਾਂ ਦੀ ਮੂਲ ਪ੍ਰਵਿਤੀ ਵੀ ਕੀੜਿਆਂ ਦੀ ਮੂਲ ਪ੍ਰਵ੍ਰਿਤੀ ਵਰਗੀ ਹੁੰਦੀ ਹੈ।

ਮਾਰਕਸ ਅਤੇ ਐਂਜ਼ਲਜ਼ ਨੇ ਲਿਖਿਆ, "ਮਨੁੱਖੀ ਸਮਾਜ ਅਤੇ ਜਾਨਵਰਾਂ ਦੇ ਸਮਾਜ ਵਿਚ ਬੁਨਿਆਦੀ ਫਰਕ ਇਹ ਹੈ ਕਿ ਜਾਨਵਰ ਸੰਗ੍ਰਹਿ ਕਰਦੇ ਹਨ ਅਤੇ ਮਨੁੱਖ ਪੈਦਾ ਕਰਦੇ ਹਨ। ਪ੍ਰੰਤੂ ਇਹ ਵੱਡਾ ਫਰਕ ਜਾਨਵਰਾਂ ਦੇ ਸਮਾਜ ਦੀ ਮਨੁੱਖੀ ਸਮਾਜ ਵੱਲ ਤਬਦੀਲੀ ਨੂੰ ਅਸੰਭਵ ਬਣਾ ਦਿੰਦਾ ਹੈ।"

**ਚੇਤਨਤਾ ਦੀ ਦਹਿਲੀਜ਼ ਤੇ :**

1933 ਵਿਚ ਪਾਵਲੋਵ ਨੇ ਰਫੇਲ ਅਤੇ ਰੋਜ਼ਾ ਨਾਮਕ ਚਿੰਪਾਜੀ ਜੋੜੇ ਨੂੰ ਆਪਣੇ ਅਧਿਐਨ ਲਈ ਲੈਨਿਨਗਰਾਦ ਲਿਆਂਦਾ।

ਇਹ ਆਮ ਜਾਣੀ ਜਾਂਦੀ ਗੱਲ ਹੈ ਕਿ ਕੁਦਰਤੀ ਹਾਲਤਾਂ ਅਧੀਨ ਉਚੇਰੇ ਬਾਂਦਰਾਂ ਦਾ ਵਿਹਾਰ ਮਨੁੱਖੀ ਵਿਵਹਾਰ ਨਾਲ ਮਿਲਦਾ ਜੁਲਦਾ ਹੈ। ਪ੍ਰੰਤੂ ਮਨੁੱਖ ਦੀ ਸੰਗਤ ਵਿਚ ਅਤੇ ਨਕਲ ਕਰਦਿਆਂ ਉਹ ਛੇਤੀ ਹੀ ਚਮਚੇ, ਚਾਕੂ ਅਤੇ ਕਾਂਟੇ ਨਾਲ ਖਾਣਾ, ਹਥਿਆਰ ਨਾਲ ਬਦਾਮ ਤੋੜਨੇ, ਦੰਦਾਂ ਨੂੰ ਬਰੱਸ਼ ਕਰਨਾ, ਕੰਬਲ ਲੈ ਕੇ ਸਿਰਹਾਣੇ ਉੱਪਰ ਸਿਰ ਰੱਖ ਕੇ ਸੌਣਾ, ਕੱਪੜੇ ਪਾਉਣੇ ਤੇ ਲਾਹੁਣੇ ਆਦਿ ਕੰਮ ਸਿੱਖ ਜਾਂਦੇ ਹਨ। ਇਹ ਕੋਈ ਮੌਕਾ ਮੇਲ ਨਹੀਂ ਕਿ ਕੁਝ ਅਫਰੀਕਨ ਕਬੀਲੇ ਸੋਚਦੇ ਸਨ ਕਿ ਗੁਰੀਲੇ ਬੋਲ ਸਕਦੇ ਹਨ, ਪ੍ਰੰਤੂ ਉਹ ਇਸ ਨੂੰ ਇੱਕ ਭੇਦ ਵਜੋਂ ਰੱਖਦੇ ਸਨ, ਕਿਉਂਕਿ ਉਨ੍ਹਾਂ ਨੂੰ ਸੰਸਾ ਸੀ ਕਿ ਜੇ ਬੰਦਿਆਂ ਨੂੰ ਉਨ੍ਹਾਂ ਦੇ ਬੋਲਣ ਬਾਰੇ ਪਤਾ ਲੱਗ ਗਿਆ ਤਾਂ ਉਹ ਉਨ੍ਹਾਂ ਤੋਂ ਕੰਮ ਲੈਣ ਲਗ ਜਾਣਗੇ।

ਉਚੇਰੇ ਬਾਂਦਰਾ ਤੇ ਕੀਤੇ ਤਜ਼ਰਬਿਆਂ ਨੇ ਦਿਖਾਇਆ ਹੈ ਕਿ ਉਹ ਗੁੰਝਲਦਾਰ ਸਮੱਸਿਆ ਹੱਲ ਕਰ ਸਕਦੇ ਹਨ। ਤਲਾਅ ਵਿੱਚ ਤਰਦੇ ਤੁਲੇ ਤੋਂ ਦੂਜੇ ਤੁਲੇ ਤੱਕ ਛਾਲ ਮਾਰਦਿਆਂ ਰਫੇਲ ਇਕ ਬਾਂਸ ਨੂੰ ਪੁਲ ਜਾਂ ਸਹਾਰੇ ਲਈ ਵਰਤਦਾ ਸੀ।

ਐਂਜ਼ਲਜ਼ ਦਾ ਵਿਚਾਰ ਸੀ, "ਕਿ ਸਾਡੇ ਵਿਚਲੀ ਸੂਝ ਬੂਝ ਦੀ ਪ੍ਰਕ੍ਰਿਆ ਪਸ਼ੂਆਂ ਨਾਲ ਸਾਂਝੀ ਹੈ। ਆਗਮਨ, ਨਿਗਮਨ ਅਤੇ ਅਮੂਰਤ ਸੋਚ ਵਿਚਾਰ, ਵਿਸ਼ਲੇਸ਼ਣ, ਸੰਸਲੇਸ਼ਣ ਅਤੇ ਤਜ਼ਰਬੇ, ਆਪਣੇ ਸੁਭਾ ਵਜੋਂ ਵਿਗਿਆਨਕ ਪੜਤਾਲ ਦੇ ਸਾਰੇ ਢੰਗ ਤਰੀਕੇ ਮਨੁੱਖ ਅਤੇ ਉਚੇਰੇ ਜਾਨਵਰਾਂ ਵਿੱਚ ਬਿਲਕੁਲ ਇਕੋ ਜੇਹੇ ਹਨ। ਉਨ੍ਹਾਂ ਦੇ ਵਿਕਾਸ ਦੇ ਦਰਜ਼ੇ ਵਿਚ ਹੀ ਫਰਕ ਹੈ। ਇਸ ਪੂਰਵ ਇਤਿਹਾਸ ਤੋਂ ਬਿਨ੍ਹਾਂ ਸੋਚਵਾਨ ਮਨੁੱਖੀ ਦਿਮਾਗ ਦੀ ਹੋਂਦ ਇਕ ਚਮਤਕਾਰ ਹੀ ਰਹਿੰਦੀ ਹੈ।"

ਚਿੰਪਾਜੀ ਦੇ ਵਿਵਹਾਰ ਵਿੱਚ ਦੂਰ ਦ੍ਰਿਸ਼ਟੀ ਦੀ ਬਜਾਏ ਬਾਅਦ ਵਿੱਚ ਸੁਝੀ ਗੱਲ ਦਾ ਅੰਸ਼ ਵਧੇਰੇ ਹੁੰਦਾ ਹ। ਇਉਂ ਕਹਿਣਾ ਠੀਕ ਹੋਵੇਗਾ ਕਿ ਚਿੰਪਾਜੀ ਘਟਨਾ ਘਟਨ ਬਾਅਦ ਸਿਆਣਾ ਹੁੰਦਾ ਹੈ। ਮਸ਼ਹੂਰ ਜੀਵ ਮਨੋਵਿਗਿਆਨੀ ਐਨ ਐਨ. ਲੇਡੀ ਜਿਨਾਕੋਟਸ ਮੁਤਾਬਿਕ ਅਮਲ ਵਿਚ ਪਰਖਣ ਤੋਂ ਬਾਅਦ ਹੀ ਚਿੰਪਾਜੀ ਆਪਣੇ ਫੈਸਲਿਆਂ ਨੂੰ ਠੀਕ ਢੰਗ ਨਾਲ ਲਾਗੂ ਕਰਦਾ ਹੈ।

ਬੈਂਜਾਮਿਨ ਫਰੈਂਕਲਿਨ ਦੀ ਮਨੁੱਖ ਦੀ ਪ੍ਰੀਭਾਸਾ; ਕਿ ਉਹ ਇਕ ਹਥਿਆਰ ਬਨਾਉਣ ਵਾਲਾ ਜਾਨਵਰ ਹੈ, ਅਧੂਰੀ ਹੈ। ਅਕਸਰ ਕੋਈ ਵੀ ਜਾਨਵਰ ਬੰਦੇ ਵਰਗੇ ਹਥਿਆਰ ਨਹੀਂ ਬਣਾ ਸਕਦਾ। ਪ੍ਰੰਤੂ ਪਾਵਲੋਵ ਦਾ ਰਫੇਲ ਜਿੰਦਰਾ ਖੋਲਣ ਲਈ ਸੋਟੀ ਨੂੰ ਚਾਬੀ ਬਣਾ ਸਕਦਾ ਸੀ।

**ਬਣ-ਮਾਨਸ ਤੋਂ ਮਨੁੱਖ ਤੱਕ ਤਬਦੀਲੀ ਵਿੱਚ ਕਿਰਤ ਦਾ ਨਿਭਾਇਆ ਰੋਲ:**

"ਅਸੀਂ ਜਾਣਦੇ ਹਾਂ ਕਿ 'ਕਿਰਤ' ਅਤੇ ਇਸ ਨਾਲ ਜੋੜੇ 'ਸ਼ਬਦ' ਨੇ ਸਾਨੂੰ ਮਨੁੱਖ ਬਣਾਇਆ " ਪਰ ਇਹ ਵਾਪਰਿਆ ਕਿਵੇ?

ਸੈਂਕੜੇ ਹਜ਼ਾਰ ਸਾਲ ਪਹਿਲਾਂ, ਇਕ ਦੌਰ ਵਿਚ, ਜੋ

ਹਾਲੇ ਨਿਰਧਾਰਤ ਕਰਨਾ ਔਖਾ ਹੈ, Tertiary ਸਮੇਂ ਦੇ ਤੌਰ ਤੇ ਜਾਣੇ ਜਾਂਦੇ ਧਰਤੀ ਦੇ ਇਤਿਹਾਸ ਦੇ ਦੌਰ ਦੌਰਾਨ ਹਿੰਦ ਮਹਾਂ ਸਾਗਰ ਵਿਚ ਗਰਕ ਹੋ ਚੁੱਕੇ ਤਪਤਖੰਡ ਵਿਚ ਜਿੱਥੇ ਕਿਤੇ ਪੂਛਹੀਣ ਬਾਂਦਰ ਦੀ ਵਿਕਸਤ ਨਸਲ ਰਹਿੰਦੀ ਸੀ, ਡਾਰਵਿਨ ਸਾਡੇ ਇਨ੍ਹਾਂ ਵੱਡੇ ਵਡੇਰਿਆਂ ਦਾ ਬਿਉਰਾ ਦਿੰਦਾ ਹੈ। ਉਨ੍ਹਾਂ ਦੇ ਸਰੀਰ ਵਾਲਾਂ ਨਾਲ ਕੱਜੇ ਹੋਏ ਸਨ। ਉਨ੍ਹਾਂ ਦੇ ਦਾੜ੍ਹੀ ਸੀ ਅਤੇ ਕੰਨ ਨੁਕੀਲੇ। ਉਹ ਦਰਖਤਾਂ ਵਿੱਚ ਝੁੰਡਾਂ ਦੇ ਰੂਪ ਵਿੱਚ ਰਹਿੰਦੇ ਸਨ।

ਚੜ੍ਹਾਈ ਹੱਥਾਂ ਅਤੇ ਪੈਰਾਂ ਨੂੰ ਵੱਖ ਵੱਖ ਜਿੰਮੇਵਾਰੀਆਂ ਸੌਂਪਦੀ ਹੈ। ਜਦੋਂ ਬਣਮਾਣਸਾਂ ਦੀ ਜੀਵਨ ਜਾਚ ਬਦਲੀ ਅਤੇ ਇੰਨ੍ਹਾਂ ਦਾ ਚਲਨ ਪੱਧਰੀ ਧਰਤੀ ਤੇ ਹੋਇਆ ਤਾਂ ਇੰਨ੍ਹਾਂ ਨੇ ਹੱਥਾਂ ਨਾਲ ਤੁਰਨ ਦੀ ਆਦਤ ਨੂੰ ਛੱਡਿਆ ਅਤੇ ਸਿੱਧੇ ਖੜੇ ਹੋਣਾ ਸਿੱਖਿਆ। ਇਹ ਬਣਮਾਣਸ ਦੇ ਮਨੁੱਖ ਬਣਨ 'ਚ ਇਕ ਨਿਰਣਈ ਤਬਦੀਲੀ ਸੀ।

ਸਾਡੇ ਵਾਲਾਂ ਵਾਲੇ ਪੁਰਖਿਆਂ ਲਈ ਖੜੇ ਹੋਕੇ ਤੁਰਨਾ ਪਹਿਲਾਂ ਇਕ ਅਸੂਲ ਬਣਿਆ ਅਤੇ ਸਮਾਂ ਪਾ ਕੇ ਲੋੜ ਬਣ ਗਿਆ। ਬਾਕੀ ਭਿੰਨ ਭਿੰਨ ਕਾਰਜ ਹੱਥਾਂ ਨਾਲ ਵਿਕਸਤ ਹੋਏ।

ਸਾਡੇ ਪੁਰਖਿਆ ਦੇ ਪਹਿਲੇ ਕਾਰਜ, ਜਿੰਨ੍ਹਾਂ ਦੇ ਅਨੁਕੂਲ ਉਨ੍ਹਾਂ ਨੇ ਹੱਥਾਂ ਨੂੰ ਢਾਲਿਆ, ਬਣਮਾਣਸ ਤੋਂ ਮਨੁੱਖ ਬਣਨ ਦੀ ਲੱਖਾਂ ਵਰ੍ਹਿਆਂ ਦੀ ਤਬਦੀਲੀ ਦੌਰਾਨ ਬਹੁਤ ਹੀ ਸਾਧਾਰਣ ਜਿਹੇ ਹੋਣਗੇ।

ਇਸ ਲਈ ਹੱਥ ਕੇਵਲ ਕਿਰਤ ਦਾ ਹੀ ਅੰਗ ਨਹੀਂ, ਇਹ ਕਿਰਤ ਦੀ ਪੈਦਾਵਾਰ ਵੀ ਹੈ। ਕਿਰਤ ਸਦਾ ਨਵਿਆਏ ਜਾ ਰਹੇ ਕਾਰਜਾਂ ਅਨੁਸਾਰ ਅਨਕੂਲਣਤਾ, ਮਾਸਪੇਸ਼ੀਆਂ ਦੀ ਵਿਰਾਸਤ, ਮਾਸਪੱਟੀਆਂ, ਸਮਾਂ ਪਾਕੇ ਵਿਸ਼ੇਸ ਵਿਕਾਸ ਵਿਚੋਂ ਲੰਘੀਆਂ ਹੱਡੀਆਂ, ਸਦਾ ਨਵਿਆਈ ਵਿਰਾਸਤ 'ਚ ਮਿਲੀ ਚਤੁਰਾਈ ਅਤੇ ਹੋਰ ਜਟਿਲ ਕਾਰਜਾਂ ਨੇ ਮਨੁੱਖੀ ਹੱਥ ਨੂੰ ਉੱਚੇ ਦਰਜੇ ਦੀ ਸੰਪੂਰਨਤਾ ਬਖ਼ਸ਼ੀ, ਜੋ ਅੱਗੇ ਜਾ ਕੇ ਰਫੇਲ ਦੇ ਚਿੱਤਰਾਂ, ਥਾਰਵਾਲਡਨਸਨ ਦੇ ਬੁੱਤਾਂ ਅਤੇ ਪੈਗਨਈ ਦੇ ਸੰਗੀਤ ਵਿਚ ਉਦੇਮਾਨ ਹੁੰਦੀ ਹੈ।

ਕੁਦਰਤ ਉੱਪਰ ਪ੍ਰਭੂਸਤਾ; ਹੱਥ ਦੇ ਵਿਕਾਸ, ਕਿਰਤ ਨਾਲ ਹੋਈ ਹਰ ਨਵੀਂ ਤਰੱਕੀ ਤੇ ਮਨੁੱਖ ਦੇ ਦੁਰੇਡੇ ਹੋਏ ਦਿਸਹੱਦੇ ਨਾਲ ਸ਼ੁਰੂ ਹੋਈ। ਕਿਰਤ ਦੇ ਵਿਕਾਸ ਨੇ ਜ਼ਰੂਰੀ ਤੌਰ ਤੇ ਸਮਾਜ ਦੇ ਮੈਂਬਰਾਂ ਨੂੰ ਨੇੜੇ ਕਰਨ 'ਚ ਮਦਦ ਕੀਤੀ ਜਿਸ 'ਚ ਆਪਸੀ ਮੱਦਦ ਅਤੇ ਸਾਂਝੀ ਕਾਰਵਾਈ ਦੇ ਮੌਕਿਆਂ ਨੂੰ ਵਧਾਇਆ ਅਤੇ ਇਸ ਸਾਂਝੀ ਕਾਰਵਾਈ ਦੇ ਫਾਇਦਿਆਂ ਨੂੰ ਜਚਾਇਆ ਗਿਆ। ਸੰਖੇਪ ਵਿਚ ਬਣ ਰਹੇ ਮਨੁੱਖ ਇਕ ਅਜੇਹੇ ਨੁਕਤੇ ਤੇ ਪੁੱਜੇ ਜਿੱਥੇ ਉਨ੍ਹਾਂ ਲਈ ਇਕ ਦੂਜੇ ਨੂੰ ਕਹਿਣ ਲਈ ਕੁਝ ਸੀ। ਲੋੜ ਨੇ ਅੰਗ ਪੈਦਾ ਕੀਤੇ।

ਪਹਿਲਾਂ ਕਿਰਤ ਇਸ ਪਿੱਛੋਂ ਅਤੇ ਇਸ ਦੇ ਨਾਲ ਹੀ ਬੋਲੀ, ਇਹ ਦੋ ਬਹੁਤ ਹੀ ਜ਼ਰੂਰੀ ਉਤੇਜਕ, ਜਿੰਨਾਂ ਦੇ ਪ੍ਰਭਾਵ ਥੱਲੇ ਬਣਮਾਣਸ ਦਾ ਦਿਮਾਗ ਹੌਲੀ ਹੌਲੀ ਬੰਦੇ ਦੇ ਦਿਮਾਗ 'ਚ ਤਬਦੀਲ ਹੋਇਆ ਜੋ ਪਹਿਲਾਂ ਨਾਲੋਂ ਸਾਈਜ਼ ਵਿੱਚ ਵੱਡਾ ਤੇ ਵੱਧ ਸੰਪੂਰਨ ਸੀ। ਦਿਮਾਗ ਦੇ ਨਾਲੋ ਨਾਲ ਹੀ ਇਸ ਦੇ ਨੇੜਲੀਆਂ ਸਚਾਈ ਅੰਗ ਗਿਆਨ ਇੰਦਰੀਆਂ ਦਾ ਵਿਕਾਸ ਹੋਇਆ।

ਦਿਮਾਗ ਅਤੇ ਇਸਦੀਆਂ ਸਹਾਇਕ ਇੰਦਰੀਆਂ ਦੇ ਵਿਕਾਸ ਨੇ, ਕਿਰਤ ਅਤੇ ਬੋਲੀ ਉਪਰ ਰੱਦੇਅਮਲ ਨੇ, ਚੇਤਨਤਾ ਦੀ ਵਧ ਰਹੀ ਸਪਸ਼ਟਤਾ, ਸੋਚ ਵਿਚਾਰ ਅਤੇ ਜੱਜਮੈਂਟ ਦੀ ਸ਼ਕਤੀ ਨੇ ਮੋੜਵੇਂ ਰੂਪ ਵਿਚ ਕਿਰਤ ਅਤੇ ਬੋਲੀ ਦੇ ਹੋਰ ਵਿਕਾਸ ਲਈ ਨਵੀਂ ਉਤੇਜਨਾ ਦਾ ਕੰਮ ਕੀਤਾ।

ਹੱਥ, ਬੋਲੀ, ਅੰਗਾਂ ਅਤੇ ਦਿਮਾਗ ਦੇ ਸਾਂਝੇ ਕੰਮ ਨੇ ਮਨੁੱਖ ਨੂੰ ਗੁੰਝਲਦਾਰ ਕੰਮ ਕਰਨ ਦੇ ਯੋਗ ਬਣਾਇਆ ਅਤੇ ਉਹ ਆਪਣੇ ਸਾਹਮਣੇ ਹੋਰ ਉੱਚੇ ਤੋਂ ਉੱਚੇ ਨਿਸ਼ਾਨੇ ਤਹਿ ਕਰਨ ਤੇ ਪ੍ਰਾਪਤ ਕਰਨ ਦੇ ਯੋਗ ਹੋਇਆ।

ਜਾਨਵਰ ਵਾਤਾਵਰਣ ਨੂੰ ਸਿਰਫ ਵਰਤਦਾ ਹੈ ਅਤੇ ਉਹ ਆਪਣੀ ਹਾਜ਼ਰੀ ਨਾਲ ਹੀ ਇਸ 'ਚ ਤਬਦੀਲੀ ਲਿਆਉਂਦਾ ਹੈ। ਪਰ ਮਨੁੱਖ ਆਪਣੇ ਮਨੋਰਥਾਂ ਦੀ ਪੂਰਤੀ ਲਈ ਇਸ ਨੂੰ ਤਬਦੀਲ ਕਰਦਾ ਹੈ ਅਤੇ ਇਸ ਤੇ ਪ੍ਰਭੂਸੱਤਾ ਸਥਾਪਤ ਕਰਦਾ ਹੈ।

**ਮਧੂ ਮੱਖੀ ਅਤੇ ਭਵਨ ਨਿਰਮਾਤਾ :**

ਚਲੋ ਵਾਪਸ ਧਮੂੜੀ ਵੱਲ ਚੱਲੀਏ ਜਿਸ ਦੀ ਕਹਾਣੀ ਨਾਲ ਇਹ ਗੱਲ ਸ਼ੁਰੂ ਹੋਈ ਸੀ। ਬਰਤਾਨੀਆਂ ਦਾ ਇਕ ਮਸ਼ਹੂਰ ਗਣਿਤ ਵਿਗਿਆਨੀ ਇਸ ਸਿੱਟੇ ਤੇ ਪੁੱਜਾ ਕਿ ਛੱਤੇ ਦੀਆਂ ਕੋਸ਼ਿਕਾਵਾਂ ਬਨਾਉਣ ਵੇਲੇ ਮਧੂ ਮੱਖੀਆਂ ਗਲਤੀ ਕਰਦੀਆਂ ਹਨ ਕਿਉਂਕਿ ਉਹ 70.34' ਦਾ ਕੋਣ ਬਣਾਉਂਦੀਆਂ ਹਨ ਜਦੋਂ ਕਿ ਉਨ੍ਹਾਂ ਨੂੰ 70.34' ਦਾ ਕੋਣ ਬਣਾਉਣਾ ਚਾਹੀਦਾ ਹੈ। ਪਰ ਬਾਅਦ ਦੇ ਤਜਰਬਿਆਂ 'ਚ ਸਿੱਧ ਹੋਇਆ ਕਿ ਗਣਿਤ ਵਿਗਿਆਨੀ ਗਲਤ ਸੀ ਪਰ ਮੱਖੀਆਂ ਠੀਕ ਸਨ।

ਮਨੁੱਖੀ ਮਨ ਅਤੇ ਜਾਨਵਰ ਜਾਂ ਕੀੜੇ ਦੀ ਮਾਨਸਿਕਤਾ ਦਾ ਵੱਡਾ ਫਰਕ ਕੀ ਹੈ। ਵੱਡਾ ਫਰਕ ਜੋ ਬਾਕੀ ਭਿੰਨਤਾਵਾਂ ਨੂੰ ਨਿਰਧਾਰਤ ਕਰਦਾ ਹੈ।

ਕਾਰਲ ਮਾਰਕਸ ਇਸ ਦਾ ਜੁਆਬ ਦਿੰਦਾ ਹੈ, "ਮੱਕੜੀ ਦਾ ਕਾਰਜ ਜੁਲਾਹੇ ਦੇ ਕਾਰਜ ਨਾਲ ਮਿਲਦਾ ਜੁਲਦਾ ਹੈ। ਅਤੇ ਮਧੂ ਮੱਖੀ ਛੱਤੇ ਦੀਆਂ ਕੋਸ਼ਿਕਾਵਾਂ ਬਨਾਉਣ ਵੇਲੇ ਕਈ ਭਵਨ ਨਿਰਮਾਤਾਵਾਂ ਨੂੰ ਸ਼ਰਮਸਾਰ ਕਰ ਦਿੰਦੀ ਹੈ। ਮਾੜੇ ਤੋਂ ਮਾੜੇ ਭਵਨ ਨਿਰਮਾਤਾ ਨੂੰ ਮਧੂ ਮੱਖੀ ਨਾਲੋਂ ਕਿਹੜੀ ਚੀਜ ਨਿਖੇੜਦੀ ਹੈ? ਉਹ ਹੈ, ਇਕ ਭਵਨ ਨਿਰਮਾਤਾ ਹਕੀਕਤ ਵਿਚ ਉਸਾਰੀ ਕਰਨ ਤੋਂ ਪਹਿਲਾਂ ਇਕ ਢਾਂਚੇ ਨੂੰ ਆਪਣੀ ਕਲਪਨਾ ਵਿਚ ਖੜ੍ਹਾ ਕਰਦਾ ਹੈ। ਹਰ ਕਿਰਤ ਦੀ ਪ੍ਰਕ੍ਰਿਆ ਦੇ ਅੰਤ ਤੇ ਅਸੀਂ ਫਲ ਪ੍ਰਾਪਤ ਕਰਦੇ ਹਾਂ ਜੋ ਸ਼ੁਰੂਆਤ ਵੇਲੇ ਕਾਮੇ ਦੀ ਕਲਪਨਾ ਵਿਚ ਹੁੰਦਾ ਹੈ। ਚੇਤਨਤਾ ਦੇ ਉਦੇ ਹੋਣ ਨੇ ਮਨੁੱਖ ਨੂੰ ਪਸ਼ੂਆਂ ਨਾਲੋਂ ਨਿਖੇੜਿਆ। ਮਨੁੱਖ ਅਤੇ ਮਧੂ ਮੱਖੀ ਵਿਕਾਸ ਦੀਆਂ ਵੱਖ ਵੱਖ ਸ਼ਾਖਾਵਾਂ ਦੇ ਸਿਖਰ ਤੇ ਬੈਠੇ ਹਨ।"

*ਅਨੁਵਾਦਕ - ਅਵਤਾਰ ਗੋਂਦਾਰਾ*



*ਵਿਅੰਗ*

# ਕੁਰਸੀ ਹੇਠਾਂ ਲੁਕਿਆ ਧਰਮ

*ਅਵਤਾਰ ਸਿੰਘ 'ਹੰਸਰਾ'*

ਇਸ ਵਿਗਿਆਨਕ ਯੁੱਗ ਵਿਚ, ਜੇ ਰਤਾ ਘੋਖਵੀਂ ਨਜ਼ਰ ਨਾਲ ਵੇਖੀਏ ਤਾਂ ਧਰਮ ਜਿਹੀ ਪਵਿੱਤਰ ਚੀਜ਼ ਕਿਧਰੇ ਨਜ਼ਰ ਨਹੀਂ ਆਉਂਦੀ ਸਿਰਫ ਮਖੌਟੇ ਧਾਰੀ ਧਾਰਮਿਕ ਦਿੱਖ ਵਾਲੇ ਵਿਅਕਤੀ ਨਜ਼ਰ ਆਉਂਦੇ ਹਨ। ਸਾਰੇ ਧਰਮਾਂ ਦੇ ਖੁਦਗਰਜ਼ ਵਿਅਕਤੀ ਆਪਣੇ ਆਪਣੇ ਧਰਮ ਦੀ ਲਾਸ਼ ਆਪਣੇ ਮੋਢਿਆਂ ਉੱਤੇ ਚੁੱਕੀ, ਆਪਣੇ ਧਰਮ ਲਈ ਜਿੰਦਾਬਾਦ ਅਤੇ ਦੂਜੇ ਦੇ ਧਰਮ ਲਈ ਮੁਰਦਾਬਾਦ, ਦੇ ਨਾਅਰੇ ਲਾਉਂਦੇ ਸੁਣਾਈ ਦਿੰਦੇ ਹਨ। ਦਇਆ ਧਰਮ ਦਾ ਮੂਲ ਹੁੰਦੀ ਹੈ ਜੋ ਇਨ੍ਹਾਂ ਸਭਨਾਂ ਵਿੱਚੋਂ ਖੰਭ ਲਾ ਕੇ ਉੱਡ ਗਈ ਪ੍ਰਤੀਤ ਹੁੰਦੀ ਹੈ। ਸੋ ਇਨ੍ਹਾਂ ਧਰਮਾਂ ਦੇ ਧਾੜਵੀ ਕਿਸਮ ਦੇ ਪ੍ਰੋਹਤ ਆਪਣੇ ਪੈਰੋਕਾਰਾਂ ਨੂੰ ਪਾਗਲਪਣੰ ਦੀ ਹੱਦ ਤੱਕ ਜਨੂੰਨੀ ਬਣਾ ਦਿੰਦੇ ਹਨ, ਜਿਸ ਕਾਰਨ ਫਿਰਕਾਪ੍ਰਸਤੀ ਆਪਣੇ ਘਿਣਾਉਣੇ ਰੂਪ ਵਿਚ ਪ੍ਰਗਟ ਹੁੰਦੀ ਹੈ ਅਤੇ ਧਰਮ ਦੇ ਨਾਂ ਉੱਤੇ ਖੂਨ ਦੀਆਂ ਨਦੀਆਂ ਵਹਿ ਜਾਂਦੀਆਂ ਹਨ।

ਧਰਮਾਂ ਦਾ ਮੁਢਲਾ ਆਧਾਰ, ਮਾਨਵ ਸੇਵਾ, ਜਾਗਰਤੀ, ਦਇਆ, ਨਿਮਰਤਾ ਤੇ ਹਲੀਮੀ ਹੁੰਦਾ ਹੈ ਪਰ ਪਦਾਰਥਵਾਦੀ ਰੁਚੀਆਂ 'ਚ ਖੱਚਤ ਦਲਾਲ, ਪ੍ਰੋਹਤਾਂ ਅਤੇ ਸੱਤਾ ਦੇ ਲਾਲਚੀ ਵਿਅਕਤੀਆਂ ਦੇ ਹੱਥਾਂ 'ਚ ਆ ਕੇ, ਧਰਮ ਮਨੁੱਖਤਾ ਦਾ ਖੌ ਬਣ ਕੇ ਰਹਿ ਗਿਆ ਹੈ। ਜਿਵੇਂ ਧੂੰਆਂ ਤੇ ਜ਼ਹਿਰੀਲੀਆਂ ਗੈਸਾਂ ਵਾਯੂ ਮੰਡਲ ਨੂੰ ਪ੍ਰਦੂਸ਼ਿਤ ਕਰਦੀਆਂ ਹਨ, ਤਿਵੇਂ ਧਾਰਮਿਕ ਸਥਾਨਾਂ ਉੱਤੇ ਕਥਾ ਕੀਰਤਨ ਅਤੇ ਜਗਰਾਤਿਆਂ ਰਾਹੀਂ, ਕੰਨ ਪਾੜਵੇਂ ਸ਼ੋਰ ਪ੍ਰਦੂਸ਼ਣ ਨਾਲ ਜਨਤਾ ਦਾ ਮਾਨਸਿਕ ਸ਼ੋਸ਼ਣ ਕੀਤਾ ਜਾਂਦਾ ਹੈ। ਕਰਮ ਕਾਂਡਾਂ ਤੇ ਮਰਿਯਾਦਾਵਾਂ ਵਿਚ ਫਜ਼ੂਲ ਵਾਧਾ ਕਰਕੇ ਪ੍ਰੋਹਤਾਂ ਲਈ ਲਾਭਕਾਰੀ ਬਣਾਇਆ ਜਾਂਦਾ ਹੈ। ਇਸ ਤਰ੍ਹਾਂ ਅਮੀਰ ਸ਼ਰਧਾਲੂਆਂ ਦੀ ਹਉਮੈ ਨੂੰ ਪੱਠੇ ਪਾਉਣ ਦਾ ਅਵਸਰ ਪ੍ਰਦਾਨ ਕਰਕੇ, ਉਨ੍ਹਾਂ ਨੂੰ ਥੋਥੀ ਮਾਨਸਿਕ ਤਸੱਲੀ ਅਤੇ ਆਪਣੀ ਗੋਲਕ ਸਵੱਲੀ ਕੀਤੀ ਜਾਂਦੀ ਹੈ। ਵੋਟਾਂ ਦੀ ਰਾਜਨੀਤੀ ਅਤੇ ਸਿਆਸਤ ਨੇ ਧਰਮਾਂ ਨੂੰ ਪਲੀਤ ਕਰ ਕੇ ਰੱਖ ਦਿੱਤਾ ਹੈ।

ਸਾਰੇ ਧਰਮ ਮੰਨਦੇ ਹਨ ਕਿ ਪ੍ਰਮਾਤਮਾ ਸਰਬ-ਵਿਆਪਕ ਸ਼ਕਤੀ ਹੈ; ਜਿਸ ਦਾ ਕੋਈ ਸਰੂਪ ਨਹੀਂ, ਜਿਸ ਦਾ ਕੋਈ ਆਦਿ ਨਹੀਂ ਜਿਸ ਦਾ ਕੋਈ ਅੰਤ ਨਹੀਂ। ਇਸ ਦਾ ਭਾਵ ਹੋਇਆ ਕਿ ਅਰਬਾਂ ਪ੍ਰਕਾਸ਼ ਵਰ੍ਹਿਆਂ ਦੀ ਦੂਰੀ ਤੱਕ ਪਸਰਿਆ ਹੋਇਆ ਬ੍ਰਹਿਮੰਡ ਹੀ ਪ੍ਰਮਾਤਮਾ ਹੈ ਜਿਸ ਦਾ ਕੋਈ ਸਿਰਾ ਨਹੀਂ। ਇਸ ਵਿਸ਼ਾਲ ਅਸੀਮ ਬ੍ਰਹਿਮੰਡ ਦਾ ਇਕ ਕਣ ਸਾਡੀ ਧਰਤੀ ਹੈ ਅਤੇ ਉਸ ਉੱਤੇ ਇਕ ਅਣੂ ਦੇ ਰੂਪ 'ਚ ਅਸੀਂ ਰਹਿੰਦੇ ਹਾਂ। ਜਦੋਂ ਸਾਰੇ ਹੀ ਇਸ ਬ੍ਰਹਿਮੰਡ ਦੇ ਪੰਜ ਤੱਤਾਂ ਤੋਂ ਬਣੇ ਹਾਂ ਅਤੇ ਅਖੀਰ ਅੰਤ ਸਮੇਂ ਬ੍ਰਹਿਮੰਡ ਦੇ ਤੱਤਾਂ ਵਿਚ ਹੀ ਲੀਨ ਹੋ ਜਾਣਾ ਹੈ, ਫਿਰ ਇਹ ਜਾਤਾਂ-ਪਾਤਾਂ ਤੇ ਉਚ ਨੀਚ ਦੇ ਵਖਰੇਵੇਂ ਕਿਸ ਲਈ ਹਨ?

ਅੱਜ ਤੱਕ ਅਸੀਂ ਬ੍ਰਹਿਮੰਡ ਨੂੰ 5.6 ਕਰੋੜ ਪ੍ਰਕਾਸ਼ ਵਰਿਆਂ ਦੀ ਦੂਰੀ ਤੱਕ ਜਾਣ ਸਕੇ ਹਾਂ। ਜਿਸ ਵਿਚ ਸਾਡੀ ਆਕਾਸ਼ ਗੰਗਾ ਵਰਗੀਆਂ ਲੱਖਾਂ ਗੰਗਾਵਾਂ ਹਨ। ਉਨ੍ਹਾਂ ਵਿਚ ਸਾਡੇ ਸੂਰਜ ਨਾਲੋਂ ਸੈਂਕੜੇ ਗੁਣਾ ਵੱਡੇ ਅਰਬਾਂ ਸੂਰਜ ਲਟ-ਲਟ ਬਲ ਰਹੇ ਹਨ। ਉਨ੍ਹਾਂ ਦੁਆਲੇ ਚੱਕਰ ਲਾਉਂਦੀਆਂ ਵੀਹ ਧਰਤੀਆਂ (ਉਨ੍ਹਾਂ ਦੇ ਉਪਗ੍ਰਹਿ) ਖੋਜੀਆਂ ਜਾ ਚੁੱਕੀਆਂ ਹਨ। ਪਰ ਸਾਡੀ ਧਰਤੀ ਵਰਗੀ ਸਜੀਵ ਤੇ ਸੁੰਦਰ ਧਰਤੀ ਕੋਈ ਨਹੀਂ ਥਿਆਈ। ਐਨੀ ਵਿਸ਼ਾਲ ਦੂਰੀ ਤੱਕ ਨਾ ਕੋਈ ਸਵਰਗ ਅਤੇ ਨਾ ਹੀ ਕੋਈ ਨਰਕ ਮਿਲਿਆ ਹੈ। ਧਰਮ ਰਾਜ ਦੀ ਕਚਹਿਰੀ ਦੀ ਕਲਪਨਾ ਵੀ ਥੋਥਾ ਖਿਆਲ ਸਾਬਤ ਹੋ ਗਿਆ ਹੈ। ਕਿਸੇ ਭਲੇ ਸਮੇਂ ਨਰਕਾਂ ਦਾ ਡਰ ਦੇ ਕੇ ਵਿਅਕਤੀਆਂ ਨੂੰ ਬੁਰੇ ਕੰਮਾਂ ਤੋਂ ਰੋਕਿਆ ਗਿਆ ਹੋਵੇਗਾ ਜੋ ਅਜੇ ਤੱਕ ਸਾਡੀ ਮਾਨਸਿਕਤਾ ਵਿਚ ਡੂੰਘਾ ਧਸਿਆ ਪਿਆ ਹੈ ਅਤੇ ਧਰਮਾਂ ਦੇ ਠੇਕਦਾਰ ਆਪਣੇ ਤੋਰੀ ਫੁਲਕੇ ਲਈ ਇਸ ਨੂੰ ਉਤਸ਼ਾਹਤ ਕਰਦੇ ਰਹਿੰਦੇ ਹਨ। ਰਾਜਿਆਂ ਤੇ ਪ੍ਰੋਹਤਾਂ ਨੇ ਰਲ ਕੇ ਗਰੀਬਾਂ ਦੀ ਗਰੀਬੀ ਨੂੰ ਉਨ੍ਹਾਂ ਦੇ ਪਿਛਲੇ ਕਰਮਾਂ ਦਾ ਫਲ ਦੱਸਣ ਦਾ ਢੌਂਗ ਰਚਿਆ ਤਾਂ ਕਿ ਉਹ ਗਰੀਬੀ ਦੇ ਅਸਲ ਕਾਰਨਾਂ ਤੋਂ ਜਾਣੂ ਨਾ ਹੋ ਸਕਣ।

ਜਦ ਭਗਵਾਨ ਦਾ ਕੋਈ ਸਰੀਰਕ ਵਜੂਦ ਹੀ ਨਹੀਂ ਤਾਂ ਫਿਰ ਅਸੀਂ ਉਸ ਨੂੰ ਮਨੁੱਖੀ ਸਰੂਪ ਵਿਚ ਚਿਤਵ ਕੇ ਉਸ ਦੇ ਬੁੱਤ ਕਿਉਂ ਬਣਾਈ ਫਿਰਦੇ ਹਾਂ? ਇਥੇ ਹਰ ਇਕ ਕਬੀਲੇ ਨੇ ਆਪਣਾ ਭਗਵਾਨ ਬਣਾ ਰੱਖਿਆ ਹੈ। ਉਹ ਆਪਣੇ ਭਗਵਾਨ ਦੇਵ ਨੂੰ ਸਰਬਸ਼੍ਰੇਸ਼ਟ ਸਮਝਦੇ ਹਨ ਅਤੇ ਦੂਜੇ ਕਬੀਲੇ ਦੇ ਭਗਵਾਨ ਦਾ ਸਿਰ ਪਾੜਨ ਤੱਕ ਜਾਂਦੇ ਹਨ।

ਇਕ ਦਿਨ ਧਰਮ ਦੀ ਭਾਲ ਵਿਚ, ਮੈਂ ਇਕ ਭਗਵਾਨ ਦੇ ਮੰਦਰ ਵਿਚ ਚਲਿਆ ਗਿਆ। ਜਦ ਭਗਵਾਨ ਦੀ ਮੂਰਤੀ ਅੱਗੇ ਸ਼ਰਧਾਲੂਆਂ ਵਲੋਂ ਚੜ੍ਹਾਏ ਗਏ ਲਲੇਰ ਤੇ ਚੁੰਨੀਆਂ, ਪੁਜਾਰੀ ਵਲੋਂ ਟੋਕਰਾਂ ਭਰ ਕੇ ਪਿਛਲੇ ਦਰਵਾਜੇ ਰਾਹੀਂ ਮੁੜ ਬਾਜ਼ਾਰ ਵਿਚ ਵੇਚਣ ਲਈ ਭੇਜੀਆ ਜਾਂਦੀਆਂ ਵੇਖੀਆਂ ਤਾਂ ਸੋਚਿਆ ਕਿ ਇਨ੍ਹਾਂ ਦਾ ਧਰਮ ਤਾਂ ਵਪਾਰ ਮੁਖੀ ਹੈ ਅਤੇ ਇਨ੍ਹਾਂ ਦੀ ਧਾਰਮਿਕ ਦ੍ਰਿਸ਼ਟੀ ਰੁਜਗਾਰ ਆਧਾਰਤ ਹੈ, ਇਸ ਤੋਂ ਬਿਨ੍ਹਾਂ ਹੋਰ ਕੁਝ ਵੀ ਨਹੀਂ।

"ਮਾਨੁਸ ਕੀ ਜਾਤ ਸਭੈ ਏਕ ਹੀ ਪਹਿਚਾਨਬੋ" ਗੁਰਦੁਆਰੇ ਦੇ ਦੁਆਰ ਉੱਤੇ ਲਿਖਿਆ ਹੋਇਆ ਮਾਨਵਤਾਵਾਦੀ ਵਾਕ ਪੜ੍ਹਿਆ ਤਾਂ ਸੋਚਿਆ ਕਿ ਇਥੇ ਜਰੂਰ ਧਰਮ ਹੋਵੇਗਾ। ਅਜੇ ਮੈਂ ਮੱਥਾ ਟੇਕ ਕੇ ਬੈਠਿਆ ਹੀ ਸਾਂ ਕਿ ਇਕ ਬਹੁਤ ਗਰੀਬ ਪਾਟੇ ਝੀਟੇ ਕਪੜਿਆਂ ਵਾਲਾ ਵਿਅਕਤੀ ਦਸ ਪੈਸੇ ਮੱਥਾ ਟੇਕ ਕੇ ਮੇਰੇ ਲਾਗੇ ਬੈਠਣ ਲਗਾ ਤਾਂ ਸੰਤਾਂ ਦੇ ਚੇਲੇ ਨੇ ਉਸ ਨੂੰ ਦੁਰਕਾਰਿਆ" ਚਲ ਚਲ ਬਾਹਰ ਬੈਠ ਜਾ ਕੇ .......।" ਮੇਰੇ ਵੇਖਦਿਆਂ ਕਾਰ 'ਚੋਂ ਉਤਰ ਕੇ ਆਏ ਵਿਅਕਤੀ ਨੂੰ ਮਹਾਰਾਜ ਦੇ ਬਰਾਬਰ ਬੈਠੇ ਸੰਤਾਂ ਦੇ ਕੋਲ ਬੈਠਣ ਲਈ ਜਗ੍ਹਾ ਦਿਤੀ ਗਈ ਤਾਂ ਮੈਂ ਸੋਚਣ

ਲਈ ਮਜਬੂਰ ਹੋ ਗਿਆ ਕਿ ਧਰਮ ਤਾਂ ਇਥੇ ਵੀ ਨਹੀਂ ਹੈ।

ਸੋਚਿਆ ਕਿ ਯਸੂ ਮਸੀਹ ਦੇ ਪੈਰੋਕਾਰਾਂ ਵਿਚ ਸ਼ਾਇਦ ਧਰਮ ਦੇ ਕੁਝ ਅੰਸ਼ ਬਾਕੀ ਹੋਣ ਪਰ ਜਦ ਕਲ ਅਖਬਾਰ ਵਿਚ ਪੜ੍ਹਿਆ ਕਿ ਸੈਕੜੇ ਪਾਦਰੀ ਏਡਜ ਦੀ ਨਾਮੁਰਾਦ ਬੀਮਾਰੀ ਨਾਲ ਪੀੜਤ ਹਨ; ਤਾਂ ਸੋਚਿਆਂ ਕਿ ਨੈਤਿਕਤਾ ਏਥੇ ਵੀ ਨਹੀਂ। ਜਿਥੇ ਨੈਤਿਕਤਾ ਨਹੀਂ ਉਥੇ ਧਰਮ ਵੀ ਨਹੀਂ ਹੋ ਸਕਦਾ। ਜਦ ਵਿਭਚਾਰ ਨੇ ਗਿਰਜੇ ਘਰਾਂ ਤੱਕ ਪੈਰ ਪਸਾਰ ਲਏ ਹਨ ਤਾਂ ਉਥੇ ਅਧਿਆਤਮਕਤਾ ਦਾ ਕੀ ਕੰਮ ? ਉਂਜ ਵੀ ਈਸਾਈ ਫਿਰਕੇ ਕੈਥੋਲਿਕ ਤੇ ਪ੍ਰੋਟੈਸਟੈਂਟ ਇਕ ਦੂਜੇ ਨੂੰ ਹੰਕਾਰ ਤੇ ਨਫਰਤ ਦੀ ਨਜ਼ਰ ਨਾਲ ਵੇਖਦੇ ਹਨ। ਜਿਥੇ ਹੰਕਾਰ ਹੋਵੇ ਉਥੇ ਧਰਮ ਨੇੜੇ ਵੀ ਨਹੀਂ ਢੁੱਕ ਸਕਦਾ।

ਧਰਮ ਦੇ ਨਾਂ ਉੱਤੇ 1947 ਵਿਚ ਮਨੁੱਖਤਾ ਦਾ ਘਾਣ ਕਰਕੇ ਬਣਾਏ ਗਏ ਪਾਕਿਸਤਾਨ ਵਿਚ ਤਾਂ ਜਰੂਰ ਧਰਮ ਹੋਵੇਗਾ। ਇਹ ਸੋਚ ਕੇ ਮੈਂ ਲਾਹੌਰ ਚਲਿਆ ਗਿਆ। ਅਨਾਰ ਕਲੀ ਬਾਜਾਰ ਚੋਂ ਲੰਘ ਰਿਹਾ ਸਾਂ ਕਿ ਇਕ ਸੁੰਨੀ ਮੁਸਲਮਾਨ ਨੇ ਸ਼ੀਆ ਮੁਸਲਮਾਨ ਦੇ ਢਿੱਡ ਵਿਚ ਛੁਰਾ ਘੋਪ ਕੇ ਉਸ ਨੂੰ ਉਥੇ ਹੀ ਪਾਰ ਬੁਲਾ ਦਿੱਤਾ। ਇਨਸਾਨੀ ਖੂਨ ਗੰਦੀ ਨਾਲੀ ਵਿਚ ਵਹਿ ਤੁਰਿਆ। ਇਹ ਸੋਚ ਕੇ ਹੈਰਾਨੀ ਹੋਈ ਕਿ ਧਰਮ ਦੇ ਨਾਂ ਉਤੇ ਬਣੇ ਦੇਸ ਵਿਚੋਂ ਵੀ ਧਰਮ ਕਿਉਂ ਅਲੋਪ ਹੋ ਗਿਆ ਸੀ।

ਧਰਮ ਦੇ ਨਾਂ 'ਤੇ ਬਣੇ ਪਾਕਿਸਤਾਨ ਦੀ ਸੈਨਾ ਨੇ 1971 ਵਿਚ ਆਪਣੇ ਬੰਗਾਲੀ ਮੁਸਲਮਾਨ ਭਰਾਵਾਂ ਦਾ ਜਿਵੇਂ ਘਾਣ ਕੀਤਾ, ਉਹ ਧਰਮ ਦੇ ਨਾਂ ਉੱਤੇ ਇਕ ਕਲੰਕ ਸੀ। ਉਦੋਂ ਪਾਕਿਸਤਾਨ ਦਾ ਇਹ ਹਿੱਸਾ, ਭਾਰਤ ਦੀ ਸਹਾਇਤਾ ਨਾਲ, ਬੰਗਲਾ ਦੇਸ਼ ਦੇ ਨਾਂ ਨਾਲ ਆਜ਼ਾਦ ਹੋ ਗਿਆ ਹੋ ਗਿਆ ਸੀ.। ਮੈਂ ਸੋਚਿਆ ਕਿ ਹੁਣ ਤਾਂ ਬੰਗਲਾ ਦੇਸ਼ 'ਚ ਧਰਮ ਦਾ ਬੋਲਬਾਲਾ ਹੋਵੇਗਾ। ਜਿਉਂ ਹੀ ਮੈਂ ਢਾਕੇ ਪਹੁੰਚਿਆ, ਬਾਹਰੀ ਮੁਹੱਲੇ 'ਚ ਗਹਿ ਗੱਚ ਲੜਾਈ ਹੋ ਰਹੀ ਸੀ। ਪਤਾ ਕਰਨ 'ਤੇ ਦੱਸਿਆ ਗਿਆ ਕਿ ਬੰਗਾਲੀ ਮੁਸਲਮਾਨਾਂ ਅਤੇ ਬਿਹਾਰੀ ਮੁਸਲਮਾਨਾਂ ਵਿਚ ਫਸਾਦ ਹੋ ਰਿਹਾ ਸੀ। ਮੈਂ ਤੁਰੰਤ ਵਾਪਸ ਪਰਤਿਆ, ਤਾਂ ਢਾਕੇ ਵਿਚ ਕਰਫਿਊ ਲਾਗੂ ਹੋ ਜਾਣ ਦੀ ਅਨਾਊਸਮੈਂਟ ਹੋ ਰਹੀ ਸੀ।

ਵਾਪਸ ਆਉਂਦਿਆਂ ਸੋਚਿਆ ਕਿ ਅਯੁੱਧਿਆ ਦੀ ਪਵਿੱਤਰ ਧਰਤੀ ਉੱਤੇ ਤਾਂ ਜਰੂਰ ਧਰਮ ਦੇ ਦਰਸ਼ਨ ਹੋ ਜਾਣਗੇ। ਇਕ ਬਹੁਤ ਸੁੰਦਰ ਸੰਗਮਰਮਰੀ ਮੰਦਰ ਵਿਚ ਪ੍ਰਵੇਸ਼ ਕੀਤਾ ਤਾਂ ਖੁਲ੍ਹੇ ਚੜ੍ਹਾਵੇਂ 'ਤੇ ਖੁਸ਼ ਹੋ ਕੇ ਪੁਜਾਰੀ ਨੇ ਦੱਸਿਆ, "ਇਹ ਮੰਦਰ ਅਸਲ ਰਾਮ ਜਨਮ ਭੂੰਮੀ ਉੱਤੇ ਬਣਿਆ ਹੋਇਆ ਹੈ ਜੀ। ਇਸ ਲਈ ਰਾਮ ਭਗਤ ਸ਼ਰਧਾਲੂਆਂ ਦੀ ਏਥੇ ਸਦਾ ਭਰਮਾਰ ਰਹਿੰਦੀ ਹੈ।" ਮੈਂ ਪੁੱਛਿਆ, "ਫਿਰ ਬਾਬਰੀ ਮਸਜਿਦ ਕਿਉਂ ਢਾਹੀ ਗਈ?"

"ਉਹ ਤਾਂ ਜੀ ਸਿਆਸੀ ਪੈਂਤੜੇਬਾਜੀ ਸੀ। ਮੰਦਰ ਦੇ ਨਾਂ ਉਤੇ ਬੀ. ਜੇ. ਪੀ. ਵਾਲੇ ਆਪਣਾ ਵੋਟ ਬੈਂਕ ਪੱਕਾ ਕਰ ਗਏ।"

"ਹੇ ਰਾਮ!" ਮੇਰੇ ਮੂੰਹੋਂ ਹਉਕੇ ਵਾਂਗ ਨਿਕਲਿਆ, "ਮਨ ਮੰਦਰ ਢਾਹ ਕੇ, ਪੱਥਰ ਦੇ ਮੰਦਰ ਉਸਾਰਨ ਵਾਲਿਆਂ ਨੂੰ ਸੁਮੱਤ ਬਖਸ਼ੀ।"

ਮਹਾਂਨਗਰ ਵਿਚ ਭਾਈ ਲਾਲੋ ਦਿਵਸ ਮਨਾਇਆ ਜਾ ਰਿਹਾ ਸੀ। ਮੈਂ ਖੁਸ਼ ਹੋ ਕੇ ਸੋਚਿਆ ਕਿ ਦਸਾਂ ਨਹੁੰਆਂ ਦੀ ਕਮਾਈ ਕਰਨ ਵਾਲੇ ਬੰਦੇ ਤਾਂ ਉਂਜ ਹੀ ਦੇਵਤੇ ਹੁੰਦੇ ਹਨ; ਚਲੋ ਦਰਸ਼ਨ ਕਰ ਚਲੀਏ। ਉਹ ਮੋਟੇ ਮੋਟੇ ਮਾਟੋ ਲਿਖੇ ਵਾਲੀਆਂ ਤਖਤੀਆਂ ਹੱਥਾਂ ਲਈ, ਨਾਅਰੇ ਮਾਰਦੇ ਹੋਏ ਵੱਡੇ ਪੰਡਾਲ ਵਲ ਵਧ ਰਹੇ ਹਨ, 'ਕਿਰਤ ਹੀ ਰੱਬ ਦੀ ਪੂਜਾ ਹੈ,' 'ਸਰਬੱਤ ਦਾ ਭਲਾ', 'ਕਿਰਤ ਕਰੋ, ਨਾਮ ਜਪੋ, ਵੰਡ ਛਕੋ'' ਭਾਈ ਲਾਲੋ ਜਿੰਦਾਬਾਦ!' ਮੈਂ ਵੀ ਉਨ੍ਹਾਂ ਮਗਰ ਹੋ ਤੁਰਿਆ। ਪੰਡਾਲ ਵਿਚ ਪਹੁੰਚ ਕੇ ਮੇਰਾ ਖੂਨ ਖੌਲ ਉਠਿਆ, ਕਿਉਂਕਿ ਸਾਹਮਣੇ ਸਟੇਜ 'ਤੇ ਬੈਠਾ ਮਲਕ ਭਾਗੋ ਰੈਲੀ ਦੀ ਪ੍ਰਧਾਨਗੀ ਕਰ ਰਿਹਾ ਸੀ। ਇਸ ਤਰ੍ਹਾਂ ਭਾਈ ਲਾਲੋਆਂ ਨੂੰ ਬੁੱਧੂ ਬਣਾ ਕੇ, ਸਿਆਸੀ ਲੋਕ ਧਰਮਤੰਤਰ ਚਲਾ ਰਹੇ ਸਨ।

ਧਰਮ ਦੀ ਭਾਲ 'ਚ ਆਖਰੀ ਯਤਨ ਵਜੋਂ ਜਦ ਮੈਂ ਮਹਾਮੰਤਰੀ ਦੇ ਦਫਤਰ ਪਹੁੰਚਿਆਂ ਤਾਂ ਮੇਰੀ ਹੈਰਾਨੀ ਤੇ ਖੁਸ਼ੀ ਦੀ ਕੋਈ ਹੱਦ ਨਾ ਰਹੀ, ਕਿਉਂਕਿ ਧਰਮ ਉਸ ਦੀ ਕੁਰਸੀ ਹੇਠਾਂ ਦੜਿਆ ਬੈਠਾ ਸੀ। ਪੁੱਛਣ 'ਤੇ ਉਹ ਧੀਮੀ ਆਵਾਜ਼ 'ਚ ਬੋਲਿਆ, "ਮੇਰੇ ਲਈ ਇਸ ਨਾਲੋਂ ਸੁਰਖਿਅਤ ਥਾਂ ਹੋਰ ਕੋਈ ਨਹੀਂ। ਇਹ ਆਪਣੀ ਕੁਰਸੀ ਨੂੰ ਜਾਇਜ ਨਜਾਇਜ ਢੰਗ ਤਰੀਕੇ ਵਰਤਕੇ ਹਰ ਹੀਲੇ ਸੁਰੱਖਿਅਤ ਰੱਖਦਾ ਹੈ। ਇਸ ਲਈ ਮੈਨੂੰ ਏਥੇ ਕੋਈ ਖਤਰਾ ਨਹੀਂ।" ਇਹ ਸੁਣ ਕੇ ਮੈਨੂੰ ਜਾਪਿਆ ਜਿਵੇਂ ਸ਼ਿਆਸਤ ਨੇ ਧਰਮ ਨੂੰ ਗੋਡਿਆਂ ਹੇਠਾਂ ਦੇ ਰੱਖਿਆ ਹੋਵੇ। ਇਹ ਅਨਰਥ ਵੇਖਕੇ ਮੇਰੀ ਦਿਮਾਗੀ ਭੰਬੀਰੀ ਅੰਬਰੀ ਨਛਤਰਾਂ ਵਾਂਗ ਘੁਮਾਟੇ ਖਾ ਗਈ।

---

*ਸਫਾ 28 ਦੀ ਬਾਕੀ*

ਤੋਂ ਪੈਦਾ ਹੋਈਆਂ ਮਾਨਸਿਕ ਪ੍ਰੇਸ਼ਾਨੀਆਂ ਦਾ ਕੈਂਸਰ ਦੀ ਪ੍ਰਗਤੀ ਨਾਲ ਸਹਿ-ਸੰਬੰਧ ਹੁੰਦਾ ਹੈ। ਅਜਿਹੀਆਂ ਮਾਨਸਿਕ ਪ੍ਰੇਸ਼ਾਨੀਆਂ ਨੂੰ ਭਾਲਣਾ ਅਤੇ ਹੋਮਿਉਪੈਥੀ ਨਾਲ ਇਲਾਜ ਕਰਨਾ ਫਾਇਦੇਮੰਦ ਅਤੇ ਅਤਿਅੰਤ ਲਾਭਕਾਰੀ ਹੈ।" ਪ੍ਰੋ. ਐਨ ਰੱਮਈਆ ਦੁਆਰਾ ਕੀਤਾ ਗਿਆ ਇਕ ਸਰਵੇ ਵੀ ਉਪਰੋਕਤ ਵਿਚਾਰਾਂ ਦੀ ਗਵਾਹੀ ਭਰਦਾ ਹੈ ਅਤੇ ਸਪੱਸ਼ਟ ਕਰਦਾ ਹੈ ਕਿ ਹੋਮਿਉਪੈਥੀ ਦੁਆਰਾ ਕੈਂਸਰ ਦਾ ਇਲਾਜ ਸਫਲਤਾ ਪੂਰਵਕ ਕੀਤਾ ਜਾ ਸਕਦਾ ਹੈ।

ਕੈਂਸਰ ਦੇ ਇਲਾਜ ਲਈ ਹੋਮਿਉਪੈਥੀ ਬਿਨ੍ਹਾਂ ਸ਼ੱਕ ਇਕ ਸਫਲ ਪ੍ਰਣਾਲੀ ਹੈ ਪਰ ਕੈਂਸਰ ਵਰਗੀ ਗੰਭੀਰ ਸਮੱਸਿਆ ਨੂੰ ਅਨੁਭਵ ਤੇ ਖਤਮ ਕਰਨ ਲਈ ਬਹੁਤ ਹੀ ਗੰਭੀਰ ਮਾਹਿਰ ਤੇ ਸੁਹਿਰਦ ਡਾਕਟਰ (ਹੋਮਿਉਪੈਥ) ਦੀ ਲੋੜ ਹੈ। ਅਜਿਹਾ ਨਾ ਹੋਣ ਦੀ ਸੂਰਤ ਵਿਚ ਲੋੜੀਂਦੇ ਸਿੱਟੇ ਨਹੀਂ ਨਿਕਲਦੇ ਤੇ ਕਿਸੇ ਵਿਅਕਤੀ ਵਿਸ਼ੇਸ਼ (ਡਾਕਟਰ) ਦੀ ਅਣਗਹਿਲੀ ਜਾਂ ਨਾਕਾਮਯਾਬੀ ਦਾ ਦੋਸ਼ ਅਕਸਰ ਹੀ ਪ੍ਰਣਾਲੀ ਤੇ ਆ ਟਿਕਦਾ ਹੈ। ਇੱਥੇ ਡਾ. ਜੇ. ਈ. ਕੈਂਟ ਦਾ ਕਥਨ ਦੇਣਾ ਪ੍ਰਸੰਗਿਕ ਰਹੇਗਾ, "ਫੇਲ ਕਦੇ ਵੀ ਹੋਮਿਉਪੈਥੀ ਨਹੀਂ ਹੁੰਦੀ, ਹੋਮਿਉਪੈਥ (ਡਾਕਟਰ) ਹੁੰਦਾ ਹੈ।"





# ਰਾਮਪੁਰਾ ਫੂਲ ਵਿਖੇ ਸੈਮੀਨਾਰ : ਧਰਮ ਅਤੇ ਤਰਕਸ਼ੀਲਤਾ

ਤਰਕਸ਼ੀਲ ਸੁਸਾਇਟੀ ਦੀ ਇਕਾਈ ਰਾਮਪੁਰਾ ਫੂਲ ਵਲੋਂ ਧਰਮ ਅਤੇ ਤਰਕਸ਼ੀਲਤਾ ਵਿਸ਼ੇ ਤੇ ਕਰਵਾਏ ਸੈਮੀਨਾਰ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪੱਛਮੀ ਜੋਨ ਦੇ ਪ੍ਰਧਾਨ ਭੂਰਾ ਸਿੰਘ ਮਹਿਮਾ ਸਰਜਾ ਨੇ ਹਾਜ਼ਰ ਸਰੋਤਿਆਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸਾਰੇ ਧਰਮ 4 ਹਜਾਰ ਸਾਲ ਤੋਂ ਪਿੱਛੇ ਨਹੀਂ ਜਾਂਦੇ। ਜਦ ਮਨੁੱਖ ਨੇ ਮਨੁੱਖ ਅਤੇ ਕੁਦਰਤ ਦੀ ਵਿਆਖਿਆ ਕਰਨ ਦੀ ਕੋਸ਼ਿਸ ਕੀਤੀ ਤਾਂ ਧਰਮ ਹੋਂਦ ਵਿਚ ਆਇਆ। ਪਰ ਇਸ ਪਿਛੇ ਤਰਕਸ਼ੀਲਤਾ ਦਾ ਅਹਿਮ ਯੋਗਦਾਨ ਰਿਹਾ। ਧਰਮ ਚੋਂ ਹੋਰ ਧਰਮ ਬਣਦੇ ਗਏ। ਪਰ ਹਰ ਧਰਮ ਦਾ ਵਿਕਾਸ ਦਲੀਲਾਂ ਨਾਲ ਹੋਇਆ। ਕਿਉਂਕਿ ਦਲੀਲ ਦੇਣ ਲਈ ਵੀ ਤਰਕਸ਼ੀਲਤਾ ਦੀ ਲੋੜ ਹੁੰਦੀ ਹੈ ਇਸ ਲਈ ਧਰਮ ਪਿਛੇ ਤਰਕਸ਼ੀਲਤਾ ਦਾ ਹੱਥ ਹੈ। ਜਿਥੇ ਦਲੀਲ ਤੋਂ ਬਿਨਾ ਕੋਈ ਵੀ ਗੱਲ ਦਾ ਖੜ੍ਹਨਾ ਮੁਸ਼ਕਿਲ ਹੁੰਦਾ ਉਥੇ ਤਰਕ ਤੋਂ ਬਿਨ੍ਹਾ ਧਰਮ ਦਾ ਵਿਕਾਸ ਅਸੰਭਵ। ਧਰਮ ਦਾ ਰੱਬ ਨਾਲ ਕੋਈ ਸਬੰਧ ਨਹੀ ਹੁੰਦਾ, ਬਹੁਤ ਸਾਰੇ ਅਜਿਹੇ ਧਰਮ ਹਨ ਜੋ ਰੱਬ ਨੂੰ ਨਹੀ ਮੰਨਦੇ। ਨੈਤਿਕਤਾ ਦਾ ਧਰਮ ਨਾਲ ਕੋਈ ਸਬੰਧ ਨਹੀਂ।

ਉਨ੍ਹਾਂ ਅੱਗੇ ਕਿਹਾ ਕਿ ਜੇਕਰ ਧਾਰਮਿਕ ਫਲਸਫਿਆਂ ਵਿਚ ਗਲਤ ਸਾਬਤ ਹੋ ਰਹੀਆਂ ਗੱਲਾਂ ਨੂੰ ਨਾ ਕੱਟਾਂਗੇ ਤਾਂ ਵਿਨਾਸ਼ ਹੋਵੇਗਾ। ਬਹੁਤ ਸਾਰੇ ਫਲਸਫੇ ਨੂੰ ਪੜ੍ਹੇ ਬਿਨਾ ਹੀ ਧਰਮ ਗ੍ਰਹਿਣ ਕਰ ਜਾਂਦੇ ਹਨ। ਧਰਮਾਂ ਵਿਚ ਇੰਕ ਧਰਮ ਘਾੜਤ ਘੜਦਾ ਹੈ ਤੇ ਦੂਜਾ ਧਰਮ ਉਸਨੂੰ ਤੋੜਦਾ ਹੈ। ਸਭ ਧਰਮਾਂ ਵਿਚ ਵੱਖੋ ਵੱਖਰੇ ਤਰੀਕਿਆਂ ਵਿਚ ਪੂਜਾ ਕਰਵਾਈ ਜਾਂਦੀ ਹੈ। 82% ਲੜਾਈਆਂ ਹੁਣ ਤੱਕ ਧਰਮਾਂ ਦੇ ਨਾਂ ਤੇ ਹੀ ਹੋਈਆਂ ਹਨ। ਹਰੇਕ ਧਰਮ ਦੂਜੇ ਦਾ ਤਰਕ ਕਰਦਾ ਹੈ। ਵਿਗਿਆਨੀਆਂ ਨੇ ਵੀ ਜਦੋਂ ਧਰਮ ਦੇ ਉਲਟ ਮਨੁੱਖੀ ਸੋਚ ਨੂੰ ਬਦਲਣ ਲਈ ਸੰਘਰਸ਼ ਕੀਤਾ ਉਹਨਾਂ ਨੂੰ ਆਪਣੀਆਂ ਜਾਨਾਂ ਬਚਾਉਣ ਲਈ ਅਨੇਕਾਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ।

ਬਹੁਤ ਸਾਰੇ ਧਰਮ ਮਨੁੱਖੀ ਮਨ ਨਾਲ ਸਬੰਧਿਤ ਹਨ। ਮਨੁੱਖੀ ਮਨ ਭਾਵਨਾਵਾਂ ਤੇ ਆਧਾਰਿਤ ਹੈ। ਚੰਗੀਆਂ ਮੰਦੀਆਂ ਭਾਵਨਾਵਾਂ ਚਲਦੀਆਂ ਰਹਿੰਦੀਆਂ ਹਨ। ਮੰਦੇ ਭਾਵਾਂ ਤੋਂ ਮੁਕਤ ਹੋਣ ਲਈ ਧਰਮਾਂ ਵਿਚੋਂ ਚੰਗੀਆਂ ਗੱਲਾਂ ਗ੍ਰਹਿਣ ਕਰਨੀਆਂ ਚਾਹੀਦੀਆਂ ਹਨ। ਵਧੀਆ ਅਸੂਲ ਗ੍ਰਹਿਣ ਕਰਨਾ ਹੀ ਧਰਮ ਹੈ, ਸਾਰਥਿਕਤਾ ਵੀ ਇਸ ਗੱਲ ਵਿੱਚ ਹੁੰਦੀ ਹੈ। ਵਿਗਿਆਨ ਅਤੇ ਚੰਗੇ ਅਸੂਲਾਂ ਨੂੰ ਗ੍ਰਹਿਣ ਕਰਨਾ ਧਰਮ ਹੈ। ਅਸਲ ਸੱਚ ਦੀ ਖੋਜ ਕਰਕੇ ਉਸ ਤੇ ਅਮਲ ਨਹੀਂ ਕਰੋਗੇ ਤਾਂ ਤਰੱਕੀ ਨਹੀਂ ਹੋ ਸਕੇਗੀ। ਜਹਾਲਤ, ਅੰਧਵਿਸ਼ਵਾਸ ਤੇ ਕੱਟੜਤਾ ਤਰਕਸ਼ੀਲਤਾ ਦੇ ਐਂਗਲ ਤੋਂ ਵੱਖ ਵੱਖਰੀ ਸੋਚ ਹਨ। ਇਸ ਮੌਕੇ ਉਠੇ ਸਵਾਲਾਂ ਦਾ ਜਵਾਬ ਤਰਕਸ਼ੀਲ ਸੁਸਾਇਟੀ ਦੇ ਸੂਬਾ ਪ੍ਰਧਾਨ ਮਾਸਟਰ ਰਜਿੰਦਰ ਭਦੌੜ ਅਤੇ ਬਠਿੰਡਾ ਜੋਨ ਦੇ ਪ੍ਰਧਾਨ ਭੂਰਾ ਸਿੰਘ ਨੇ ਦਿਤੇ। ਇਸ ਸੈਮੀਨਾਰ ਵਿਚ ਭੁਚੋ ਇਕਾਈ ਦੇ ਪ੍ਰਧਾਨ ਗੁਰਸੇਵਕ ਸੇਕੀ, ਬਠਿੰਡਾ ਜੋਨ ਦੇ ਸਕੱਤਰ ਬਲਦੇਵ ਸਿੰਘ, ਭਾਈਰੂਪਾ ਇਕਾਈ ਦੇ ਪ੍ਰਧਾਨ ਬੂਟਾ ਸਿੰਘ ਨੇ ਆਪਣੇ ਸਾਥੀਆਂ ਸਮੇਤ ਭਾਗ ਲਿਆ। ਸਟੇਜ ਸਕੱਤਰ ਦੀ ਭੂਮਿਕਾ ਸੁਸਾਇਟੀ ਦੇ ਪ੍ਰਧਾਨ ਜਗਦੇਵ ਸਿੰਘ ਨੇ ਨਿਭਾਈ। ਸੈਮੀਨਾਰ ਦੇ ਅਖੀਰ ਵਿਚ ਸੂਬਾ ਖਜਾਨਚੀ ਮਾਸਟਰ ਸੁਰਿੰਦਰ ਅਤੇ ਸੁਸਾਇਟੀ ਦੇ ਪ੍ਰੈਸ ਸਕੱਤਰ ਭੀਮ ਸੈਨ ਤਰਕ ਨੇ ਆਏ ਸਭਨਾਂ ਨੂੰ ਜੀ ਆਇਆਂ ਆਖਕੇ ਧੰਨਵਾਦ ਕਿਹਾ। ਇਸ ਸੈਮੀਨਾਰ ਨੂੰ ਸਫਲ ਬਨਾਉਣ ਲਈ ਜੰਟਾ ਸਿੰਘ ਗਿੱਲ ਕਲਾਂ ਅਤੇ ਸਕੂਲ ਦੇ ਪ੍ਰਿੰਸੀਪਲ ਸ੍ਰੀ ਰਾਜ ਕੁਮਾਰ ਜੀ ਦਾ ਵਿਸ਼ੇਸ਼ ਸਹਿਯੋਗ ਰਿਹਾ।

*ਰਿਪੋਰਟ : ਭੀਮ ਸੈਨ 'ਤਰਕ' ਸਕੱਤਰ ਇਕਾਈ ਰਾਮਪੁਰਾ ਫੂਲ*

# ਵਿਰੋਧ ਵਿਕਾਸੀ ਪਦਾਰਥਵਾਦੀ ਫਲਸਫੇ ਉੱਪਰ ਲੈਕਚਰ ਜਥੇਬੰਦ

9 ਜੁਲਾਈ 2000 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੀ ਇਕਾਈ ਲੁਧਿਆਣਾ ਵਲੋਂ ਜੋਨ ਕਮੇਟੀ ਦੇ ਸਹਿਯੋਗ ਨਾਲ ਲੁਧਿਆਣਾ ਵਿਖੇ ਸੀਨੀਅਰ ਸੈਕੰਡਰੀ ਸਕੂਲ ਜਵਾਹਰ ਨਗਰ ਵਿਚ 'ਵਿਰੋਧ ਵਿਕਾਸੀ ਪਦਾਰਥਵਾਦੀ ਫਲਸਫਾ' ਵਿਸ਼ੇ ਤੇ ਲੈਕਚਰ ਜਥੇਬੰਦ ਕੀਤਾ ਗਿਆ ਜੋ ਕਿ ਤਰਕਸ਼ੀਲ ਨਜਰੀਆ ਵਿਕਸਤ ਕਰਨ ਦੇ ਆਸ਼ੇ ਨੂੰ ਪੂਰਾ ਕਰਦਾ ਹੋਇਆ ਸਫਲਤਾ ਪੂਰਬਕ ਸੰਪਨ ਹੋਇਆ।

ਉਪਰੋਕਤ ਵਿਸ਼ੇ ਉੱਪਰ ਬੋਲਦਿਆਂ ਮੁੱਖ ਵਕਤਾ ਅੰਮ੍ਰਿਤਪਾਲ ਨੇ ਦੱਸਿਆ ਕਿ ਵਿਚਾਰਵਾਦ (ਈਸ਼ਵਰਵਾਦ) ਅਤੇ ਪਦਾਰਥਵਾਦ ਵਿਚਕਾਰ ਲੜਾਈ ਯੁਗਾਂ ਤੋਂ ਚਲਦੀ ਆ ਰਹੀ ਹੈ। ਉਹਨਾਂ ਕਿਹਾ ਕਿ ਜੋ ਲੋਕ ਪਦਾਰਥ ਨਾਲੋ ਪਹਿਲਾਂ ਵਿਚਾਰ ਦੀ ਹੋਂਦ ਨੂੰ ਮੰਨਦੇ ਹਨ ਉਹ ਕਦੇ ਵੀ ਬ੍ਰਹਿਮੰਡ ਅਤੇ ਵੱਖ ਵੱਖ ਵਾਪਰਦੀਆਂ ਘਟਨਾਵਾਂ ਅਤੇ ਸਿੱਟਿਆਂ ਦੀ ਥਹੁ ਨਹੀਂ ਪਾ ਸਕਦੇ। ਤਰਕਸ਼ੀਲ ਸੋਚ ਦੀ ਬੁਨਿਆਦ ਇਹੋ ਫਲਸਫਾ ਹੋਣ ਕਰਕੇ ਇਸਤੇ ਹਰ ਤਰਕਸ਼ੀਲ ਦੀ ਪਕੜ ਹੋਣੀ ਬੇਹੱਦ ਜ਼ਰੂਰੀ ਹੈ। ਉਨ੍ਹਾਂ ਨੇ ਸੰਸਾਰ ਵਪਾਰ ਸੰਸਥਾ ਦੇ ਲੋਕਾਂ ਤੇ ਪੈ ਰਹੇ ਮਾਰੂ ਅਸਰਾਂ ਬਾਰੇ ਵੀ ਜਾਣਕਾਰੀ ਦਿਤੀ। ਇਸ ਸਮਾਗਮ 'ਚ ਕਾਮਰੇਡ ਗੁਰਚਰਨ ਨੇ ਵੱਖ ਵੱਖ ਧਰਮਾਂ ਬਾਰੇ ਦਿਲਚਸਪ ਅਤੇ ਵਿਸ਼ੇਸ਼ ਜਾਣਕਾਰੀ ਦਿਤੀ। ਇਸ ਤੋਂ ਬਿਨਾਂ ਬਹਿਸ 'ਚ ਹਰਭਜਨ ਸਿੰਘ, ਇਕਾਈ ਖੰਨਾ ਦੇ ਪ੍ਰਧਾਨ ਬਲਵੀਰ ਸਿੰਘ, ਡਾ. ਹਰਬੰਸ ਸਿੰਘ, ਡਾ. ਰਜਿੰਦਰ ਔਲਖ ਅਤੇ ਮਾਸਟਰ ਭਜਨ ਸਿੰਘ ਨੇ ਹਿੱਸਾ ਲਿਆ। ਸਮਾਗਮ 'ਚ ਜਨਰਲ ਸਕੱਤਰ ਜਸਵੰਤ ਜੀਰਖ ਅਤੇ ਪ੍ਰਚਾਰ ਸਕੱਤਰ ਬਲਵਿੰਦਰ ਬਰਨਾਲਾ ਨੇ ਵਿਸ਼ੇਸ ਤੌਰ ਤੇ ਹਿੱਸਾ ਲਿਆ ਅਤੇ ਸੰਬੋਧਨ ਕੀਤਾ। ਮੰਚ ਸੰਚਾਲਨ ਦੀ ਜੁੰਮੇਵਾਰੀ ਖਜਾਨਚੀ ਗੁਰਮੇਲ ਸਿੰਘ ਨੇ ਬਾਖੂਬੀ ਨਿਭਾਈ।

*ਰਿਪੋਰਟ : ਹਰਭਜਨ ਸਿੰਘ ਸਕੱਤਰ ਇਕਾਈ ਲੁਧਿਆਣਾ*

*ਸਿਹਤ ਵਿਗਿਆਨ*

# ਕੈਂਸਰ ਬਨਾਮ ਹੋਮਿਉਪੈਥੀ-ਇਕ ਚਰਚਾ

*ਡਾ. ਹਰਦੀਪ ਸ਼ਾਹੀ*

ਮਨੁੱਖੀ ਸਰੀਰ ਛੋਟੇ ਛੋਟੇ ਸੈਲਾਂ ਤੋਂ ਮਿਲਕੇ ਬਣਿਆ ਹੈ। ਹਰੇਕ ਸਾਧਾਰਨ ਸੈੱਲ ਦਾ ਆਪਣੇ ਅਨੁਕੂਲਤਮ ਬਚਾਓ ਲਈ ਬੁਨਿਆਦੀ, ਇਕ ਨਿਯਮਬੱਧ ਵਰਤਾਉ ਹੁੰਦਾ ਹੈ, ਇਕ ਆਚਾਰ ਸੰਹਿਤਾ (ਕੋਡ ਆਫ ਕੰਡਕਟ) ਹੁੰਦੀ ਹੈ ਜਿਸਦੇ ਤਹਿਤ ਤੰਦਰੁਸਤ ਸੈੱਲ ਆਪਣੀ ਸੁਰ ਵਿਚ ਰਹਿੰਦਿਆਂ ਇਕ ਨਿਯਮਤ ਅਨੁਸ਼ਾਸ਼ਿਤ ਤਰੀਕੇ ਨਾਲ ਵੱਧਦੇ ਹਨ, ਸੈੱਲ ਵੰਡ ਹੁੰਦੀ ਹੈ, ਸੈੱਲ ਆਪਣੇ ਆਪ ਇਕ ਦੂਜੇ ਦੀ ਥਾਂ ਲੈਂਦੇ ਹਨ ਤੇ ਸਰੀਰ ਤੰਦਰੁਸਤ ਰਹਿੰਦਾ ਹੈ। ਪਰ ਕਈ ਵਾਰ ਸੈਲਾਂ ਦੀ ਇਹ ਨਿਯਮਤਾ ਬਰਕਰਾਰ ਨਹੀਂ ਰਹਿੰਦੀ। ਸਾਧਾਰਨ ਸੈੱਲ ਆਪਣੀ ਉਤਪਤੀ ਨੂੰ ਸੀਮਿਤ ਅਤੇ ਨਿਯੰਤ੍ਰਿਤ (ਕੰਟਰੋਲ) ਕਰਨ ਦੀ ਆਪਣੀ ਸਮਰੱਥਾ ਗੁਆ ਬੈਠਦੇ ਹਨ। ਸੈੱਲ ਦੇ ਅੰਦਰ ਇਕ ਬੇਸੁਰਾਪਣ ਪੈਦਾ ਹੋ ਜਾਂਦਾ ਹੈ, ਸਿੱਟੇ ਵਜੋਂ ਸੈੱਲ ਬਹੁਤ ਤੇਜੀ ਨਾਲ ਵਧਦੇ ਤੇ ਵੰਡੇ ਜਾਂਦੇ ਹਨ। ਸੈੱਲਾਂ ਦੇ ਇਸ ਆਪ ਮੁਹਾਰੇ ਵਾਧੇ ਜਾਂ ਬਹੁਉੱਤਪਤੀ ਨੂੰ ਕੈਂਸਰ ਕਿਹਾ ਜਾਂਦਾ ਹੈ।

ਸੈੱਲਾਂ ਦਾ ਇਹ ਬੇਥਾਹ ਵਾਧਾ ਜਦੋਂ ਖੂਨ ਵਿੱਚ ਹੁੰਦਾ ਹੈ ਤਦ ਇਹ ਖੂਨ ਵਿਚਲੇ ਸੈੱਲਾਂ ਦੀ ਅਨੁਪਾਤ ਨੂੰ ਤਬਾਹਕੁੰਨ ਹੱਦ ਤੱਕ ਵਿਗਾੜ ਦਿੰਦਾ ਹੈ ਤੇ ਬਲੱਡ ਕੈਂਸਰ ਅਖਵਾਉਂਦਾ ਹੈ। ਸਰੀਰ ਦੇ ਕਿਸੇ ਹੋਰ ਅੰਗ ਵਿੱਚ ਸੈੱਲਾਂ ਦੀ ਬਹੁਤਾਤ ਵਧੇਰੇ (ਫਾਲਤੂ) ਟਿਸ਼ੂ ਪੈਦਾ ਕਰਦੀ ਹੈ ਜੋ ਹੌਲੀ ਹੌਲੀ ਇਕ ਫੋੜੇ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ (ਸੈੱਲ ਦੇ ਪੱਧਰ ਤੇ ਤਬਦੀਲੀ ਫੋੜੇ ਦੇ ਰੂਪ ਵਿਚ ਪ੍ਰਗਟ ਹੋਣ ਤੋਂ 5 ਤੋਂ 20 ਸਾਲ ਪਹਿਲਾਂ ਸ਼ੁਰੂ ਹੋ ਜਾਂਦੀ ਹੈ) ਤੇ ਬਹੁਤੀ ਵਾਰੀ ਇਕ ਜ਼ਹਿਰੀਲੇ ਫੋੜੇ ਦੇ ਰੂਪ ਵਿਚ ਜਿਸ ਨੂੰ ਕੈਂਸਰ ਦਾ ਫੋੜਾ ਵੀ ਕਿਹਾ ਜਾਂਦਾ ਹੈ। ਇਹ ਜ਼ਹਿਰੀਲਾ ਫੋੜਾ ਲਗਾਤਾਰ ਵੱਧਦਾ ਰਹਿੰਦਾ ਹੈ ਤੇ ਨਾਲ ਲਗਵੇਂ ਟਿਸ਼ੂਆਂ ਅਤੇ ਅੰਗ ਉੱਤੇ ਹਮਲਾ ਕਰਕੇ ਉਹਨਾਂ ਨੂੰ ਤਬਾਹ ਕਰ ਦਿੰਦਾਂ ਹੈ। ਕਿਸੇ ਕੈਂਸਰ ਗ੍ਰਸਤ ਅੰਗ ਨੂੰ ਕੱਟ ਕੇ ਕੱਢ ਦੇਣ ਨਾਲ ਵੀ ਕੈਂਸਰ (ਅਕਸਰ) ਖਤਮ ਨਹੀਂ ਹੁੰਦਾ ਤੇ ਇਸਦਾ ਜਾਲ (ਕੈਂਸਰ ਸੈੱਲ) ਸਰੀਰ ਦੇ ਕਿਸੇ ਦੂਸਰੇ ਹਿੱਸੇ ਵਿਚ ਵੀ ਫੈਲ ਸਕਦਾ ਹੈ ਅਤੇ ਇਕ ਨਵੇਂ ਫੋੜੇ ਨੂੰ ਜਨਮ ਦੇ ਸਕਦਾ ਹੈ। ਕੈਂਸਰ ਇਕ ਤੰਦੂਏ ਦੀ ਤਰਾਂ ਜਾਲ ਫੈਲਾਉਂਦਾ ਹੈ ਤੇ ਆਪਣੇ ਸ਼ਿਕਾਰ (ਅੰਗ) ਨੂੰ ਨਕਾਰਾ ਕਰ ਦੇਂਦਾ ਹੈ।

ਮੋਟੇ ਤੌਰ ਤੇ ਦਰਦ, ਜਲਣ, ਪੀਲਾਪਣ, ਫੋੜਾ, ਭੁੱਖ ਹੀਣਤਾ, ਕਬਜ਼, ਕਮਜੋਰੀ, ਬੇਜਾਨਤਾ (ਹਰ ਤਰਾਂ ਦੇ) ਕੈਂਸਰ ਦੀਆਂ ਆਮ ਇਲਾਮਤਾਂ ਹਨ। ਅਲੱਗ ਅਲੱਗ ਅੰਗਾਂ ਵਿੱਚ ਗਿਲਟੀਆਂ, ਨਾ ਠੀਕ ਹੋਣ ਵਾਲੇ ਜਖਮ, ਅਸਾਧਾਰਨ ਰੱਤ ਵਹਿਣ, ਨਿਗਲਣ ਵਿਚ ਕਠਿਨਾਈ, ਆਵਾਜ ਵਿੱਚ ਘੱਗਾਪਣ, ਕੈਂਸਰ ਦੀਆਂ ਅਲਾਮਤਾਂ ਹੋ ਸਕਦੀਆਂ ਹਨ। ਕੈਂਸਰ ਗ੍ਰਸਤ ਵੱਖ ਵੱਖ ਮਰੀਜਾਂ ਵਿੱਚ ਅਲੱਗ ਅਲੱਗ ਇਲਾਮਤਾਂ ਹੋ ਸਕਦੀਆਂ ਹਨ ਤੇ ਉਪਰੋਕਤ ਇਲਾਮਤਾਂ ਦੇ ਕਾਰਨ ਕੈਂਸਰ ਤੋਂ ਇਲਾਵਾ ਹੋਰ (ਬਿਮਾਰੀਆਂ) ਵੀ ਹੋ ਸਕਦੇ ਹਨ ਜਿਵੇਂ ਕਿ ਨਾ ਠੀਕ ਹੋਣ ਵਾਲੇ ਜਖਮ ਸ਼ੂਗਰ ਦੀ ਬਿਮਾਰੀ ਕਾਰਨ ਵੀ ਹੁੰਦੇ ਹਨ।

ਕੈਂਸਰ ਦੀ ਉਤਪਤੀ ਸੰਬੰਧੀ ਮਹੱਤਵਪੂਰਨ ਖੋਜ ਅਨੁਸਾਰ, "ਇਕ ਸਧਾਰਨ ਵਿਅਕਤੀ ਦੇ ਹਰ ਸੈੱਲ ਵਿੱਚ ਐਂਟੀ-ਆਨਕੋਜੀਨਜ਼ (ਇਹ ਸੁਰੱਖਿਅਕ ਆਨਕੋਜੀਨਜ਼ ਹੁੰਦੇ ਹਨ) ਦੀਆਂ ਦੋ ਪਰਤਾਂ ਹੁੰਦੀਆਂ ਹਨ ਤੇ ਐਂਟੀਆਨਕੋਜੀਨਜ਼ ਦੀਆਂ ਇਹਨਾਂ ਦੋਨੋਂ ਪਰਤਾਂ ਦੇ ਖਤਮ ਜਾਂ ਗੈਰ ਸਰਗਰਮ ਹੋਣ ਕਾਰਨ ਉਪਜਦਾ ਹੈ ਕੈਂਸਰ। ਭਾਵ ਕੈਂਸਰ ਸੈੱਲ ਦਾ ਅੰਦਰੂਨੀ ਵਰਤਾਰਾ ਹੈ ਤੇ ਕੁਝ ਸਾਧਾਰਨ ਜੀਨਜ਼ ਜਾਂ ਆਨਕੋਜੀਨਜ਼ ਦਾ ਗੈਰ ਸਧਾਰਨ ਵਿਵਹਾਰ (ਫੰਕਸ਼ਨਿੰਗ) ਇਸਦਾ ਮੂਲ ਕਾਰਨ ਹੈ। ਭਲੇ ਚੰਗੇ ਜੀਨਜ਼ ਦਾ ਵਿਵਹਾਰ ਗੈਰ ਸਧਾਰਨ ਕਿਉਂ ਹੋ ਜਾਂਦਾ ਹੈ ਇਸਦੇ ਕਈ ਕਾਰਨ ਹਨ :- ਇਹ ਜਮਾਂਦਰੂ, ਕਿਸੇ ਵਿਸ਼ਾਣੂ ਕਾਰਨ, ਰਸਾਇਣਿਕ ਕਾਰਨਾਂ (ਤੰਬਾਕੂ ਵਗੈਰਾ) ਦੁਆਰਾ ਸੈੱਲ ਦੇ ਅੰਦਰ ਨੁਕਸਾਨ, ਮਕੈਨੀਕਲ ਸੱਟ (ਲੰਮੇ ਸਮੇਂ ਤੱਕ ਲਗਾਤਾਰ ਰਗੜ) ਖੁਰਾਕ ਵਿਚ ਫੈਟ ਜਾਂ ਰੈੱਡ ਮੀਟ (ਬੱਕਰਾ ਵਗੈਰਾ) ਦੀ ਬਹੁਤੀ ਵਰਤੋਂ ਕਾਰਨ ਹੋ ਸਕਦਾ ਹੈ। ਉਂਜ ਕੈਂਸਰ ਦੇ ਕਾਰਨ ਇਲਾਮਤਾਂ ਦੀ ਤਰ੍ਹਾਂ ਹੀ, ਵੱਖ ਵੱਖ ਮਰੀਜਾਂ ਵਿੱਚ ਅਲੱਗ ਅਲੱਗ ਹੁੰਦੇ ਹਨ।

ਕੈਂਸਰ ਸੰਬੰਧੀ ਇਕ ਇਲਾਜ ਪ੍ਰਣਾਲੀ 'ਇਸਕਾਡਰ ਥੈਰੇਪੀ' ਦੇ ਜਨਮ ਦਾਤਾ ਰਡੌਲਫ ਸਟੇਨਰ ਕੈਂਸਰ ਦੇ ਕਾਰਨ ਮਾਨਸਿਕ ਮੰਨਦੇ ਹਨ। ਉਹਨਾਂ ਦਾ ਕਹਿਣਾ ਹੈ ਕਿ ਸਭਿਅਕ ਸਮਾਜ ਦੀਆਂ ਬਿਮਾਰੀਆਂ ਮਨੁੱਖ ਦੇ ਭਾਵਨਾਵਾਂ ਨੂੰ ਸਮਝਣ ਦੀ ਘਾਟ ਕਾਰਨ ਹਨ। ਕੈਂਸਰ ਉਹ ਹਾਸਾ ਹੈ ਜੋ ਹੱਸਿਆ ਨਹੀਂ ਸੀ ਗਿਆ ਤੇ ਉਹ ਹੰਝੂ ਹਨ ਜੋ ਵਹਿ ਨਹੀਂ ਸਨ ਸਕੇ। ਭਾਵ ਕੈਂਸਰ ਭਾਵਨਾਵਾਂ (ਹਾਸਾ ਤੇ ਹੰਝੂ) ਨੂੰ ਦਬਾਉਣ ਦਾ ਸਿੱਟਾ ਹੈ। ਡਾ. ਸਟੇਨਰ ਲਿਖਦਾ ਹੈ ਕਿ ਕੈਂਸਰ ਬੁਨਿਆਦੀ ਰੂਪ ਵਿਚ ਇਕ ਪ੍ਰਕਿਰਿਆ ਹੈ ਜੋ ਬੱਚੇ ਵਿਚ ਸ਼ੁਰੂ ਹੁੰਦੀ ਹੈ ਅਤੇ ਭਾਵਾਤਮਕ ਮਾਨਸਿਕ ਧੱਕੇ, ਸਦਮੇ, ਠੇਸ, ਦੁੱਖ ਜਾਂ ਗਮ ਆਦਿ ਦੇ ਕਾਰਨ ਗਤੀਸ਼ੀਲ ਹੋ ਜਾਂਦੀ ਹੈ।

ਕੈਂਸਰ ਦੇ ਇਲਾਜ ਲਈ ਯਤਨਸ਼ੀਲ ਬੰਬੇ ਹਸਪਤਾਲ ਬੰਬਈ ਦੇ ਰੇਡੀਉਥੈਰੇਪੀ ਵਿਭਾਗ ਦੇ ਅਰਵਿੰਦ ਕੁਲਕਰਨੀ, ਐਸ. ਕੇ. ਭਾਰਗਵ ਦੇ ਵਿਚਾਰ ਵੀ ਡਾ. ਸਟੇਨਰ ਨਾਲ ਮਿਲਦੇ ਜੁਲਦੇ ਹੀ ਹਨ। ਉਹ ਲਿਖਦੇ ਹਨ, "ਪਿਛਲੇ ਪੱਚੀ ਸਾਲਾਂ ਤੋਂ ਕੈਂਸਰ ਦੇ ਮਰੀਜ਼ਾਂ ਨਾਲ ਕੰਮ ਕਰਦਿਆਂ ਅਸੀਂ ਇਹ ਪਾਇਆ ਹੈ ਕਿ ਸਾਨੂੰ ਸਮੁੱਚੇ ਮਰੀਜ਼ ਨਾਲ ਸਬੰਧਤ ਹੋਣਾ ਚਾਹੀਦਾ ਹੈ ਭਾਵ ਸਾਨੂੰ ਉਸ ਦੀ ਕੈਂਸਰ ਵਧਾਅ ਦੇ ਨਾਲ ਉਸ ਦੇ ਮਨ ਵਿਚ ਵੀ ਝਾਕਣਾ ਚਾਹੀਦਾ ਹੈ। ਕੈਂਸਰ ਦੇ 75% ਤੋਂ ਵੀ ਵਧੇਰੇ ਮਰੀਜ਼ਾਂ ਵਿਚ ਮਨੋਵਿਗਿਆਨਕ ਪਰੇਸ਼ਾਨੀਆਂ ਅਹਿਮ ਤੇ ਪ੍ਰਤੱਖ ਹੁੰਦੀਆਂ ਹਨ। ਡਰ, ਚਿੰਤਾ, ਉਦਾਸੀ ਅਤੇ ਵਹਿਮ ਆਮ ਹਨ। ਇਹਨਾਂ ਦਾ ਇਲਾਜ ਜਰੂਰੀ ਹੈ ਕਿਉਂਕਿ ਮਰੀਜ਼ ਠੀਕ ਹੋਣਾ ਚਾਹੁੰਦਾ ਹੈ, ਤੰਦਰੁਸਤੀ ਮਹਿਸੂਸ ਕਰਨਾ ਚਾਹੁੰਦਾ ਹੈ। ਫੋੜੇ ਦੇ ਆਕਾਰ ਦਾ ਘਟਣਾ ਉਸ ਲਈ ਬਹੁਤੇ ਮਾਅਨੇ ਨਹੀਂ ਰਖਦਾ ਅਗਰ ਉਹ ਉਦਾਸ, ਘਬਰਾਇਆ ਤੇ ਨਿਰਾਸ਼ ਰਹਿੰਦਾ ਹੈ।"

ਸੋ ਇਸ ਤਰ੍ਹਾਂ ਕੈਂਸਰ ਦੇ ਇਲਾਜ ਲਈ ਕੋਈ ਅਜਿਹੀ ਪ੍ਰਣਾਲੀ ਹੀ ਅਸਲ ਵਿਚ ਪ੍ਰਭਾਵਕਾਰੀ/ਕਾਰਗਰ ਸਿੱਧ ਹੋ ਸਕਦੀ ਹੈ ਜੋ ਮਰੀਜ਼ ਦੀਆਂ ਸਰੀਰਕ ਅਤੇ ਮਾਨਸਿਕ ਇਲਾਮਤਾਂ ਨੂੰ ਸਹੀ ਅਰਥਾਂ ਵਿਚ ਸਮਝਦਿਆਂ ਉਹਨਾਂ ਦਾ ਸਥਾਈ ਹੱਲ ਤਾਂ ਕਰੇ ਹੀ, ਸਗੋਂ ਇਸ ਤੋਂ ਵੀ ਪਹਿਲਾਂ ਬਿਮਾਰੀ ਦੇ ਸਥਾਨੀਕਰਨ (ਸਰੀਰ ਦੇ ਕਿਸੇ ਵਿਸ਼ੇਸ਼ ਅੰਗ ਜਾਂ ਹਿੱਸੇ ਤੇ ਫੋੜੇ ਦਾ ਪ੍ਰਤੱਖ ਰੂਪ ਵਿਚ ਪ੍ਰਗਟ ਹੋਣਾ) ਤੋਂ ਪਹਿਲਾਂ ਮਨੁੱਖ (ਮਰੀਜ਼) ਵਿਚ ਆਈਆਂ ਤਬਦੀਲੀਆਂ (ਇਲਾਮਤਾਂ) ਨੂੰ ਅਨੁਭਵ ਕਰਦਿਆਂ ਇਸ ਬਿਮਾਰੀ ਦਾ ਖਾਤਮਾ ਕਰ ਸਕਦੀ ਹੋਵੇ ਅਤੇ ਜਿਸ ਵਿਚ ਜਮਾਂਦਰੂ ਜਾਂ ਵਿਰਸੇ ਵਿਚ ਮਿਲੀਆਂ ਬਿਮਾਰ ਰੁਚੀਆਂ ਨਾਲ ਸਿੱਝਣ ਅਤੇ ਸੈੱਲ ਦੇ ਅੰਤਰੀਵ ਨਿਰਧਾਰਤ ਨਿਯਮਾਵਲੀ ਵਿੱਚ, ਕੁਝ ਹੱਦ ਤੱਕ, ਪਰਿਵਰਤਨ ਕਰਨ ਦੀ ਸਹਿਜ ਸਮੱਰਥਾ ਹੋਵੇ।

ਕੈਂਸਰ ਦੇ ਇਲਾਜ ਲਈ ਪ੍ਰਚਲਤ ਵਿਧੀਆਂ ਵਿਚੋਂ ਹੋਮਿਉਪੈਥੀ ਉਪਰੋਕਤ ਧਾਰਨਾ ਉੱਤੇ ਵਧੇਰੇ ਖਰੀ ਉਤਰਦੀ ਹੈ ਕਿਉਂਕਿ ਹੋਮਿਉਪੈਥੀ ਸਮੁੱਚੇ ਵਿਅਕਤੀਤਵ (ਮਨ ਅਤੇ ਸਰੀਰ) ਦਾ ਇਲਾਜ ਕਰਦੀ ਹੈ। ਹੋਮਿਉਪੈਥਿਕ ਦਰਸ਼ਨ ਅਨੁਸਾਰ ਬਿਮਾਰ ਮਨੁੱਖ ਹੁੰਦਾ ਹੈ - ਉਸ ਦਾ ਸਮੁੱਚਾ ਵਿਅਕਤੀਤਵ ਹੁੰਦਾ ਹੈ ਨਾਂ ਕਿ ਸਰੀਰ ਜਾਂ ਉਸ ਦਾ ਕੋਈ ਅੰਗ ਅਤੇ ਬਿਮਾਰੀ ਆਪਣੀ ਹੋਂਦ ਨੂੰ ਸੰਕੇਤਾਂ ਅਤੇ ਇਲਾਮਤਾਂ ਰਾਹੀਂ ਮਾਨਸਿਕ ਅਤੇ ਸਰੀਰਕ ਦੋਨਾਂ ਪੱਧਰਾਂ ਤੇ ਪ੍ਰਗਟ ਕਰਦੀ ਹੈ। ਸੋ ਹੋਮਿਉਪੈਥੀ ਮਰੀਜ ਦੇ ਕੈਂਸਰ ਤੋਂ ਪੀੜਿਤ ਅੰਗ ਤੇ ਸਰੀਰਕ ਤਕਲੀਫਾਂ ਦੇ ਨਾਲ ਉਸਦੀਆਂ ਮਾਨਸਿਕ ਪਰੇਸ਼ਾਨੀਆਂ (ਗੁੱਸਾ, ਖਿੱਝ, ਰੋਣਾ ਵਗੈਰਾ) ਰੁਚੀਆਂ, ਇੱਛਾਵਾਂ, ਰਹਿਣ ਸਹਿਣ ਤੇ ਸਰੀਰ ਦੀਆਂ ਆਮ ਲੋੜਾਂ (ਭੁੱਖ, ਪਿਆਸ, ਨੀਂਦ ਵਗੈਰਾ) ਵਿਚ ਆਈਆਂ ਤਬਦੀਲੀਆਂ ਨੂੰ ਅਨੁਭਵ ਕਰਦਿਆਂ ਸਮੁੱਚੇ ਮਰੀਜ ਦਾ ਇਲਾਜ ਕਰਦੀ ਹੈ।

ਹੋਮਿਉਪੈਥਿਕ ਫਿਲਾਸਫੀ ਅਨੁਸਾਰ ਬਾਹਰੀ ਇਲਾਮਤਾਂ (ਫੋੜਾ ਵਗੈਰਾ) ਮਰੀਜ਼ ਦੀ ਅੰਦਰੂਨੀ ਗੜਬੜ, ਤਬੀਅਤ ਜਾਂ ਬਿਮਾਰੀ ਦਾ ਇਕ ਪ੍ਰਗਟਾਅ ਹਨ ਤੇ ਕੈਂਸਰ ਦਾ ਫੋੜਾ ਬਿਮਾਰੀ ਨਹੀਂ ਬਿਮਾਰੀ ਦਾ ਇਕ ਨੁਮਾਇੰਦਾ ਮਾਤਰ ਹੈ-ਇਕ ਸਿੱਟਾ ਮਾਤਰ ਹੈ ਤੇ ਸਿੱਟਿਆਂ ਲਈ ਦਿੱਤੀਆਂ ਦਵਾਈਆਂ ਸਿੱਟਿਆਂ ਵਿੱਚ ਤਾਂ ਫੇਰ-ਬਦਲ ਕਰ ਸਕਦੀਆਂ ਹਨ ਪਰ ਬਿਮਾਰੀ ਵਿੱਚ ਨਹੀਂ ਭਾਵ ਫੋੜੇ ਜਾਂ ਬਾਹਰੀ ਇਲਾਮਤਾਂ ਨੂੰ ਕੱਟ ਕੇ, ਸਾੜਕੇ ਜਾਂ ਸ਼ਕਤੀਸਾਲੀ ਦਵਾਈਆਂ ਨਾਲ ਖਤਮ ਕੀਤਾ ਜਾ ਸਕਦਾ ਹੈ ਪਰ ਬਿਮਾਰੀ ਨੂੰ ਨਹੀਂ ਕਿਉਂਕਿ ਬਿਮਾਰੀ ਤਾਂ ਫੋੜੇ ਦੇ ਪ੍ਰਗਟ ਹੋਣ ਤੋਂ ਬਹੁਤ ਲੰਮਾ ਸਮਾਂ ਪਹਿਲਾਂ ਸ਼ੁਰੂ ਹੋਈ ਇੱਕ ਪ੍ਰਕ੍ਰਿਆ ਹੁੰਦੀ ਹੈ ਜੋ ਇਸ ਰੋਗਾਤਮਕ ਤਬਦੀਲੀ ਜਾਂ ਫੋੜੇ ਦੀ ਉਤਪਤੀ ਦਾ ਕਾਰਨ ਹੁੰਦੀ ਹੈ। ਇਹ ਇਕ ਵਿਗਿਆਨਕ ਸੱਚਾਈ ਹੈ ਕਿ ਕਾਰਨ ਨੂੰ ਖਤਮ ਕੀਤੇ ਬਗੈਰ ਕਾਰਜ ਨੂੰ ਖਤਮ ਨਹੀਂ ਕੀਤਾ ਜਾ ਸਕਦਾ। ਹੋਮਿਉਪੈਥੀ ਇਸ ਅੰਦਰੂਨੀ ਬਿਮਾਰੀ ਨੂੰ ਬਿਮਾਰ ਮਨੁੱਖ ਦੀਆਂ ਰੁਚੀਆਂ, ਆਦਤਾਂ, ਸੁਭਾਅ, ਸੰਵੇਦਨਾ, ਵਿਵਹਾਰ ਆਦਿ ਵਿਚ ਆਈਆਂ ਤਬਦੀਲੀਆਂ ਤੋਂ ਅਨੁਭਵ ਕਰਦਿਆਂ ਲੋੜੀਂਦੀ ਹੋਮਿਉਪੈਥਿਕ ਦਵਾਈ ਨਾਲ ਖਤਮ ਕਰ ਦੇਂਦੀ ਹੈ। ਬਹੁਤੀ ਵਾਰੀ ਕਿਸੇ ਭਿਆਨਕ ਸਿੱਟੇ (ਫੋੜੇ) ਦੇ ਪ੍ਰਗਟ ਹੋਣ ਤੋਂ ਪਹਿਲਾਂ ਹੀ, ਇਸ ਤਰ੍ਹਾਂ ਹੋਮਿਉਪੈਥੀ ਇਕੋ ਇਕ ਅਜਿਹੀ ਇਲਾਜ ਪ੍ਰਣਾਲੀ ਹੈ ਜੋ ਕੈਂਸਰ (ਜਾਂ ਕਿਸੇ ਵੀ ਬਿਮਾਰੀ) ਦੇ ਜਾਹਰ ਰੂਪ ਵਿਚ ਪ੍ਰਗਟ ਹੋਣ ਤੋਂ ਪਹਿਲਾਂ ਹੀ ਇਸ ਨੂੰ ਅਨੁਭਵ ਤੇ ਖਤਮ ਕਰਨ ਦੀ ਸਮੱਰਥਾ ਰੱਖਦੀ ਹੈ।

ਮੈਡੀਕਲ ਸਾਇੰਸ ਵਿਚ ਇਹ ਧਾਰਨਾ ਆਮ ਹੈ ਕਿ ਮਨੁੱਖ ਦੀਆਂ ਬਹੁਤ ਸਾਰੀਆਂ ਬਿਮਾਰੀਆਂ ਜਮਾਂਦਰੂ ਹੁੰਦੀਆਂ ਹਨ ਭਾਵ ਇਹ ਕਿਸੇ ਬਾਹਰੀ ਕਾਰਨਾਂ ਕਰਕੇ ਨਹੀਂ ਸਗੋਂ ਮਨੁੱਖ ਨੂੰ ਵਿਰਸੇ ਵਿਚ ਮਿਲੀਆਂ ਬਿਮਾਰ ਰੁਚੀਆਂ ਕਾਰਨ ਹੁੰਦੀਆਂ ਹਨ। ਇਹ ਬਿਮਾਰ ਰੁਚੀਆਂ ਸਮਾਂ ਪਾਕੇ ਤੇ ਸਬੰਧਿਤ ਮਨੁੱਖ (ਮਰੀਜ) ਦੇ ਹਾਲਤਾਂ ਅਨੁਸਾਰ ਪ੍ਰਤੱਖ ਸਿੱਟਿਆਂ ਦੇ ਰੂਪ ਵਿਚ ਸਾਹਮਣੇ ਆਉਂਦੀਆਂ ਹਨ ਤੇ ਕਈ ਵਾਰੀ ਕੈਂਸਰ ਵਰਗੇ ਭਿਆਨਕ ਸਿੱਟੇ ਦੇ ਰੂਪ ਵਿਚ, ਪਰ ਹੋਮਿਉਪੈਥੀ ਇਹਨਾਂ ਦੀ ਹੋਂਦ ਨੂੰ ਸ਼ੁਰੂ ਵਿਚ ਹੀ ਸੰਕੇਤਾਂ, ਲੱਛਣਾਂ ਜਾਂ ਇਲਾਮਤਾਂ ਰਾਹੀਂ ਭਾਂਪ ਲੈਂਦੀ ਹੈ ਤੇ ਸਬੰਧਤ ਹੋਮਿਉਪੈਥਿਕ ਦਵਾਈ ਨਾਲ ਅੰਦਰੂਨੀ ਜਮਾਂਦਰੂ ਗੜਬੜ ਜਾਂ ਬਿਮਾਰੀ ਨੂੰ ਕਿਸੇ ਭਿਆਨਕ ਸਿੱਟੇ ਦੇ ਰੂਪ ਵਿਚ ਸਾਹਮਣੇ ਆਉਣ ਤੋਂ ਪਹਿਲਾਂ ਹੀ ਖਤਮ ਕਰ ਦੇਂਦੀ ਹੈ।

ਹੋਮਿਉਪੈਥੀ ਦੁਆਰਾ ਕੈਂਸਰ ਦੇ ਸਫਲਤਾ ਪੂਰਵਕ ਇਲਾਜ ਦੀਆਂ ਉਦਾਹਰਣਾਂ ਹੋਮਿਉਪੈਥੀ ਦੇ ਜਨਮ ਸਮੇਂ (ਲਗਭਗ 200 ਸਾਲ ਪਹਿਲਾਂ) ਤੋਂ ਹੀ ਮਿਲਦੀਆਂ ਹਨ। ਕੈਲੋਫੋਰਨੀਆਂ ਦਾ ਸੁਪ੍ਰਸਿੱਧ ਡਾਕਟਰ ਜੇਕਸਨ ਕੈਂਸਰ ਵਿਚ ਹੋਮਿਉਪੈਥੀ ਇਲਾਜ ਦੀ ਸਫਲਤਾ 92% ਦੱਸਦਾ ਹੈ ਅਤੇ 1927 ਤੋਂ 1960 ਦਰਮਿਆਨ ਸ਼ਿਕਾਗੋ ਵਿਚ ਪ੍ਰੈਕਟਿਸ ਕਰਨ ਵਾਲੇ ਡਾ. ਗਰੀਮਰ ਦਾ ਤਜਰਬਾ ਹੈ ਕਿ ਹੋਮਿਉਪੈਥੀ ਪੂਰਵ ਕੈਂਸਰ ਕੇਸਾਂ ਵਿਚ 95%, ਆਰੰਭਕ ਕੈਂਸਰ ਕੇਸਾਂ ਵਿਚ 75% ਅਤੇ ਐਡਵਾਂਸਡ ਕੈਂਸਰ ਕੇਸਾਂ ਵਿਚ 10% ਸਫਲ ਹੈ। ਬਹੁਤ ਸਾਰੇ ਭਾਰਤੀ ਹੋਮਿਉਪੈਥ ਤਾਂ ਹੋਮਿਉਪੈਥੀ ਨੂੰ ਕੈਂਸਰ ਦੇ ਇਲਾਜ ਲਈ ਸਫਲ ਪ੍ਰਣਾਲੀ ਮੰਨਦੇ ਹਨ। ਬੰਬੇ ਹਸਪਤਾਲ ਦੇ ਰੇਡੀਉਥੈਰੇਪੀ ਵਿਭਾਗ ਦੇ ਕੁਲਕਰਨੀ ਅਤੇ ਭਾਰਗਵ ਕਹਿੰਦੇ ਹਨ, "ਇੱਥੇ ਅਨੇਕਾਂ ਕੇਸਾਂ ਵਿਚ ਅਜਿਹੀਆਂ ਉਦਾਹਰਣਾਂ ਮਿਲਦੀਆਂ ਹਨ ਜਿਥੇ ਸੇਵਾ ਮੁਕਤੀ, ਘਰੇਲੂ ਝਗੜੇ, ਦੁੱਖ, ਨਿਰਾਸ਼ਤਾਵਾਂ, ਆਰਥਿਕ ਹਾਨੀਆਂ, ਬੇਇੱਜਤੀ, ਰੋਸ, ਦੂਜਿਆਂ ਪ੍ਰਤੀ ਚਿੰਤਾ

*ਬਾਕੀ ਸਫਾ 25 ਤੇ*

# ਪਿੰਡ ਦੀ ਸੱਥ 'ਚੋਂ

ਐੱਸ. ਬਰਜਿੰਦਰ

ਕੈਲਾ : ਓ ਕਿਵੇਂ ਆ ਬਈ ਲੰਬਰਦਾਰਾ? ਕਿੱਧਰ ਨੂੰ ਤਿਆਰੀ ਖਿੱਚਤੀ ? ਆਜਾ ਲਵਾਈਏ ਸੀਪ ਦੀ ਬਾਜੀ।

ਨੰਬਰਦਾਰ : ਓ ਕਾਹਦੀਆਂ ਬਾਜੀਆਂ ਯਾਰ! ਇਹਨਾ ਛੋਹਰਾਂ ਦਾ ਵੀ ਪਤਾ ਨੀ ਲਗਦਾ ਅੱਜ ਕੱਲ ਦਿਆਂ ਦਾ। ਪਤਾ ਨੀ ਗੁੱਸੇ 'ਚ ਕਿਹੜੇ ਵੇਲੇ ਕੀ ਕਰ ਲੈਣ। ਜੇ ਮਾਂ ਪਿਉ ਝਿੜਕੇ ਨਾ ਤਾਂ ਸਿਰ 'ਚ ਮੂਤਣ ਤਾਂਈ ਜਾਂਦੇ ਆ, ਤੇ ਜੇ ਕੁਸ਼ ਕਿਹਾ ਜਾਵੇ ਤਾਂ ਗੱਲ ਨੀ ਸਹਾਰਦੇ।

ਕੈਲਾ : ਸੁੱਖ ਐ ਲੰਬਰਦਾਰਾ! ਕੀਹਦੇ ਛੋਹਰ ਨੂੰ ਝਿੜਕਿਆ ਗਿਆ?

ਨੰਬਰਦਾਰ : ਓ ਢਾਬ ਆਲਿਆਂ ਦਾ ਜੀਤਾ, ਆਪਣੀ ਚਰਨੋ ਦੇ ਨਣਦੋਈਏ ਦਾ ਭਰਾ।

ਭਜਨਾ : ਕੀ ਕਰ ਲਿਆ ਸੌਹਰੀ ਦੇ ਨੇ! ਊਂ ਠੀਕ ਠਾਕ ਐ ਨਾ?

ਨੰਬਰਦਾਰ : ਊਂ ਕੇਰਾਂ ਤਾਂ ਬਚ ਗਿਆ, ਚੰਗਾ ਭਲਾ ਖੇਤ ਪੱਠੇ ਵੱਢਣ ਗਿਆ ਸੀ। ਘਰੇ ਪਹਿਲਾਂ ਕਿਤੇ ਮਾੜੀ ਮੋਟੀ ਘੂਰ-ਘੱਪ ਹੋਈ ਹੋਣੀ। ਬੱਸ ਕੰਜਰ ਦਿਲ ਤੇ ਲਾ ਗਿਆ। ਖੇਤ ਜਾ ਕੇ ਸਪਰੇਅ ਆਲੀਆਂ ਖਾਲੀ ਸੀਸੀਆਂ ਵਿੱਚ ਪਾਣੀ ਘੋਲ ਕੇ ਪੀ ਗਿਆ।

ਪੂਰਨ : ਊਂ ਬਚ ਤਾਂ ਗਿਆ ਲੰਬਰਦਾਰਾ! ਬਾਹਲੀ ਫਿਕਰ ਆਲੀ ਗੱਲ ਤਾਂ ਨੀ ਕਿਤੇ ?

ਨੰਬਰਦਾਰ : ਨਹੀਂ ਚਾਚਾ ਊਂ ਤਾਂ ਬਚ ਗਿਆ । ਕੋਲੋਂ ਦੀ ਕਿਤੇ ਕੋਈ ਪੱਠਿਆਂ ਆਲੀ ਗੱਡੀ ਲਈ ਜਾਂਦਾ ਸੀ। ਉਹਨੇ ਵਿਚਾਰੇ ਨੇ ਖਾਲ 'ਚ ਉਸਲਵੱਟੇ ਜਿਹੇ ਖਾਂਦਾ ਦੇਖ ਲਿਆ ਤੇ ਗੱਡੀ ਤੇ ਲੱਦ ਕੇ ਪਿੰਡ ਲੈ ਆਇਆ। ਵੇਖਣ ਸਾਰ ਦੰਦਲਾਂ ਪੈ ਗਈਆਂ। ਭੱਜ ਕੇ ਹਿੰਮਤ ਨਾਲ ਡਾਕਟਰ ਨੂੰ ਬੁਲਾ ਕੇ ਲਿਆਂਦਾ ਉਹਨੇ ਫਿਰ ਨਾਲੀਆਂ ਨੂਲੀਆਂ ਜਿਹੀਆਂ ਲਾ ਕੇ ਸਾਰਾ ਅੰਦਰ ਧੋਤਾ ਫਿਰ ਕਿਤੇ ਜਾ ਕੇ ਮਾੜੀ ਜਿਹੀ ਸੁਰਤ ਕਰੀ। ਊਂ ਬਚਾ ਹੋ ਗਿਆ ਟੈਮ ਸਿਰ ਪਤਾ ਲੱਗ ਗਿਆ, ਨਹੀਂ ਤਾਂ ਜਾਹ ਜਾਂਦੀਏ ਹੋ ਜਾਣੀ ਸੀ।

ਭਜਨ : ਨੰਬਰਦਾਰਾ ਉਹ ਤਾਂ ਘਰੋਂ ਵੀ ਸੌਖੇ ਆ, ਪੰਦਰਾਂ ਸੋਲਾਂ ਕਿੱਲੇ ਪੈਲੀ ਆਉਂਦੀ ਹੋਊ। ਫਿਰ ਲੋਕ ਕਿਉਂ ਮਰਨ ਨੂੰ ਤੁਰੇ ਫਿਰਦੇ ਆ, ਸਮਝ ਨੀ ਆਉਂਦੀ ਲੋਕਾਂ ਦੀ।

ਪੂਰਨ : ਉੱਏ ਅੱਜ ਕੱਲ ਦੀ ਮੁੰਡੀਰ 'ਚ ਨਿਰੀ ਵਿਹੁ ਈ ਐ, ਹੈ ਕੀ ਪੱਲੇ ? ਅੱਗੇ ਪਿਉ ਵਿਆਹਿਆਂ ਵਰਿਆਂ ਨੂੰ ਵੀ ਜੁੱਤੀਆਂ ਨਾਲ ਕੁੱਟ ਸੁੱਟਦੇ ਸੀ ਮਜਾਲ ਐ ਅੱਗੋ ਚੂੰ ਵੀ ਕਰ ਜਾਣ। ਐਨੀ ਸਹਿਣਸ਼ੀਲਤਾ ਸੀ ਲੋਕਾਂ 'ਚ । ਆਹ ਹੁਣ ਦੇ ਪਤਾ ਨੀ ਦੀ ਖਾ ਕੇ ਜੰਮਦੇ ਆ ਸਾਲੇ ਨੱਕ ਤੱਕ ਗੁੱਸੇ ਨਾਲ ਭਰੇ ਪਏ ਹੁੰਦੇ ਆ ਨਾ ਵੱਡਿਆਂ ਦਾ ਮੋਹ ਲਿਹਾਜ, ਨਾ ਸ਼ਰਮ ਹਯਾ, ਬੱਸ ਗੁੱਸਾ ਜਿੰਨਾ ਮਰਜੀ ਕਰਾ ਲੋ ਏਹਨਾਂ ਤੋਂ।

ਕੈਲਾ : ਏਸੇ ਗੱਲੋਂ ਤਾਂ ਸਾਲਾ ਗੁੱਸਾ ਆਉਦਾ ਬਈ ਮਾਂ ਪਿਓ ਐ ਜੇ ਤੈਨੂੰ ਕੁਸ਼ ਕਹਿ ਦਿੱਤਾ ਤਾਂ ਇਉਂ ਥੋੜੇ ਮਰਨਾ। ਸਹੁਰਾ ਮਨੁੱਖੀ ਜਾਮਾ ਕਿਤੇ ਵਾਰਵਾਰ ਮਿਲਦੈ ਦੁਨੀਆਂ ਤੇ ਜੇ ਕਿਤੇ ਹਬੀ ਨਬੀ ਹੋ ਜਾਂਦੀ ਗਿਆ ਸੀ ਨਾ ਭੰਗ ਦੇ ਭਾਣੇ। ਮਗਰੋਂ ਪੁਲਸ ਨੇ ਐਡ ਵਾਹਣੀ ਪਾਈ ਰੱਖਣਾ ਸੀ।

ਭਜਨਾ : ਮੈਂ ਆਹਨਾਂ ਮਰਨ ਤਾਂ ਲੋਕਾਂ ਨੇ ਖੇਡ ਬਣਾ ਰੱਖਿਆ। ਜੇ ਕੋਈ ਪੇਪਰਾਂ 'ਚੋਂ ਫੇਲ੍ਹ ਹੋ ਗਿਆ ਝੱਟ ਫਾਹਾ ਲੈ ਲੂ ਜੇ ਕੋਈ ਥੋੜਾ ਕਰਜਾਈ ਵੱਧ ਹੋ ਗਿਆ ਤਾਂ ਕੁਸ਼ ਖਾ ਕੇ ਮਰਜੂ ਜੇ ਘਰ 'ਚ ਦਰਾਣੀ ਜਠਾਣੀ ਜਾਂ ਸੱਸ ਸਹੁਰੇ ਨਾਲ ਨੀ ਬਣਦੀ ਤਾਂ ਫਾਹਾ ਜੇ ਕੋਈ ਦਾਜ ਤੋਂ ਤੰਗ ਕਰੇ ਤਾਂ ਫਾਹਾ ਆਹਾ ਪਿੰਡ 'ਚ ਤਿੰਨ ਚਾਰ ਮੌਤਾਂ ਐਂ ਫਾਹਾ ਲੈ ਹੋਈਆਂ ਆਹਾ ਸੋਹੀਆਂ ਦਾ ਜੰਟੀ ਅਖੇ ਤਾਂ ਫਾਹਾ ਲੈ ਕੇ ਮਰਿਆ ਸੀ ਅਖੇ ਮੇਰਾ ਵਿਆਹ ਨੀ ਕਰਦੇ। ਭਲਾ ਪੁੱਛਣ ਆਲਾ ਘੱਟ ਪੈਲੀ ਆਲੇ ਜੱਟਾਂ ਦੇ ਚੰਗੇ ਭਲੇ ਮੁੰਡੇ ਤਾਂ ਵਿਆਹ ਖੁਣੋਂ ਰਹਿ ਜਾਂਦੇ ਆ ਤੂੰ ਤਾਂ ਫਿਰ ਲੱਤਾਂ ਤੋਂ ਆਹਰੀ ਤੈਨੂੰ ਕਿਹੜਾ ਮੂਰਖ ਕੁੜੀ ਦੇ ਦੂ।

ਕੈਲਾ : ਐਂ ਅਣਿਆਈ ਮੌਤ ਮਰਨਾ, ਹੈ ਤਾਂ ਬੁਜਦਿਲੀ ਪਰ ਜਦੋਂ ਬੰਦੇ ਦਾ ਚਾਰੇ ਪਾਸੇ ਕੋਈ ਵਾਹ ਨਾ ਚੱਲੇ ਤਾਂ ਈ ਬੰਦਾ ਔਖਿਆ ਇਹ ਕਦਮ ਚੁੱਕਦਾ। ਨਹੀ ਤਾਂ ਜੀ ਕਰਦੈ ਕਿਸੇ ਦਾ ਰੰਗਲੀ ਦੁਨੀਆਂ ਛੱਡ ਕੇ ਜਾਣ ਨੂੰ। ਆਹਾ ਅਖਬਾਰਾਂ 'ਚ ਆਉਦਾ ਬਈ ਫਲਾਣੇ ਪਿੰਡ ਇੱਕ ਕਰਜਾਈ ਕਿਸਾਨ ਨੇ ਖੁਦਕਸ਼ੀ ਕਰ ਲਈ ਕਿਤੇ ਕਿਸੇ ਨੇ ਗਰੀਬੀ ਤੋਂ ਤੰਗ ਆ ਕੇ ਖੂਹ 'ਚ ਛਾਲ ਮਾਰਤੀ। ਕਿਤੇ ਸੁਣੀਦਾ ਬਈ ਕਿਸੇ ਪਿੰਡ ਇੱਕ ਜਨਾਨੀ ਨੇ ਆਪ ਤੇ ਆਵਦੇ ਜਵਾਕਾਂ ਨੂੰ ਜਹਿਰ ਖਵਾ ਕੇ ਆਤਮ ਹੱਤਿਆ ਕਰ ਲੀ। ਸਾਲੀ ਸਮਝ ਨੀ ਆਉਂਦੀ ਲੋਕ ਐਂ ਕਰ ਕਿਵੇਂ ਲੈਂਦੇ ਆ।

ਪੂਰਨ : ਓ ਮੈਂ ਆਹਨਾ ਸਰੀਰ ਤੇ ਮਾੜੀ ਫਿਣਸੀ ਹੋ ਜੇ ਤਾਂ ਕਿੰਨਾ ਡਰੀ ਦਾ ਬਈ ਕਿਤੇ ਕੋਈ ਦੁਖਾ ਨਾ ਦੇਵੇ ਤੇ ਫਾਹਾ ਲੈਣ ਆਲਿਆਂ ਦਾ ਮਨ ਕਿਵੇਂ ਮੰਨ ਜਾਂਦਾ ਐਡਾ ਗਲਤ ਕੰਮ ਕਰਨ ਲਈ। ਆਹ ਐਨੀ ਉਮਰ ਹੋ ਗੀਆ ਮਰਨ ਤੋਂ ਹਜੇ ਵੀ ਕਿੰਨਾ ਡਰ ਲਗਦੈ, ਇਹ ਅੱਜ ਕੱਲ ਦੇ ਲੋਕ ਚੜਦੀ ਜਵਾਨੀ 'ਚ ਈ ਅਣਿਆਈ ਮੌਤ ਮਰਦੇ ਫਿਰਦੇ ਆ।"

ਨੰਬਰਦਾਰ : ਓ ਹੁਣ ਆਪਾਂ ਈ ਬੈਠੇ ਆਂ ਓ ਜਿਵੇਂ ਕਹਿੰਦੇ ਹੁੰਦੇ ਆ ਨਾ, ਝੱਗਾ ਚੁੱਕੋ ਤਾਂ ਆਵਦਾ ਈ ਢਿੱਡ ਨੰਗਾ ਹੁੰਦਾ। ਆਪਾਂ ਨੂੰ ਮਾਰ ਲਿਆ ਫੋਕੀ ਹੈਂਕੜ ਨੇ, ਆਹਾ ਜਿੰਨਾ ਚਿਰ ਕਿੱਲਿਆਂ ਆਲਾਂ ਕਿੱਲਾ ਸਾਡੀ ਧੌਣ 'ਚੋਂ ਨੀ ਨਿਕਲਦਾ ਆਪਣੇ ਜਿੰਮੀਦਾਰ ਭਰਾ ਕਰਜਾ ਚੱਕ ਚੱਕ ਪੈਲੀ ਕੌਡੀਆਂ ਦੇ ਭਾਅ ਸਿੱਟੀ ਜਾਂਦੀ ਆ ਸਿਰਫ ਫੋਕੀ ਫੂੰ ਫਾਂ ਦਿਖਾਉਣ ਖਾਤਰ ਨਜੈਜ ਖਰਚੇ ਕਰ ਕਰ ਕੇ ਕਰਜਾਈ ਹੋਏ ਪਏ ਆ। ਜਦੋਂ ਫਿਰ ਕਰਜਾ ਮੁੜਦਾ ਨੀ ਉਦੋਂ ਵੱਜਦੀ ਐ ਕਪਾਲ 'ਚ। ਉਦੋਂ ਫਿਰ ਦਿਮਾਗ ਕੰਮ ਕਰਨੋ ਹਟ ਜਾਂਦਾ, ਬੰਦਾ ਸੋਚਦਾ ਬਈ ਇਸ ਚੱਕਰਵਿਊ 'ਚੋਂ ਨਿਕਲਾਂ ਤਾਂ ਕਿਵੇਂ ਨਿਕਲਾਂ। ਕਈ ਆਰ ਬੰਦਾ ਗਮ ਭਲਾਉਣ ਖਾਤਰ ਨਸ਼ਾ ਲਾ ਕੇ ਵੀ ਬਹਿ ਜਾਂਦਾ ਨਸ਼ੇ ਤੈਨੂੰ ਪਤਾ ਬੰਦੇ ਦਾ ਛੱਡਦੇ ਕੁਸ਼ ਨੀ, ਉਤੋਂ ਕਰਜੇ ਦੀ ਚਿੰਤਾ ਇਧਰੋਂ ਸਰੀਰ ਦਾ



ਨਾਸ਼ ਬੰਦਾ ਫਿਰ ਭਜ ਕੇ ਜਾਊ ਕਿੱਥੇ ? ਆਪੇ ਫਿਰ ਔਖਿਆ ਖੂਹ ਖਾਤਾ ਗੰਦਾ ਕਰ ਬਹਿੰਦਾ। ਲੋਕ ਫਿਰ ਮਗਰੋਂ ਆਉਂਦੇ ਆ ਮੱਤਾਂ ਦੇ ਕੇ ਤੁਰ ਜਾਂਦੇ ਆ ਪਰ ਉਹਨਾਂ ਦੀ ਗੱਲ ਵੀ ਪੱਲੇ ਕੋਈ ਨੀ ਬੰਨਦਾ। ਬੱਸ ਐਂ ਈ ਭੰਗ ਦੇ ਭਾਣੇ ਤੁਰੇ ਜਾਂਦੇ ਆ।

ਭਜਨਾ : ਗੱਲ ਤਾਂ ਤੇਰੀ ਜਵਾਂ ਸੋਲਾਂ ਆਨੇ ਆ, ਆ ਹੁਣ ਭਾਨੇ ਕਿਆਂ ਦੀ ਗੱਲ ਲੈ ਲਾ ਝੁੱਗੇ 'ਚੋਂ ਦਸ ਕਿੱਲੇ ਪੈਲੀ ਐ ਦੋਹਾਂ ਭਰਾਵਾਂ ਨੂੰ ਪੰਜ ਪੰਜ ਆਈ। ਆਹਾ ਜਗਸੀਰੇ ਦਾ ਵਿਆਹ ਕਰਕੇ ਹਟੇ ਆ ਆਪਣੇ ਸਾਹਮਣੇ, ਐਹੋ ਜਿਹੋ ਵਿਆਹ ਤਾਂ ਚੰਗੇ ਸਰਦੇ ਪੁਜਦੇ ਸਰਦਾਰ ਕਰਦੇ ਹੁੰਦੇ ਆ ਜਿਹੋ ਜਿਹਾ ਭਾਨੇ ਕਿਆਂ ਨੇ ਕੀਤਾ। ਦੋ ਤਿੰਨ ਲੱਖ ਤਾਂ ਹੋਟਲ ਆਲਿਆਂ ਨੇ ਲਿਆ ਹੋਊ ਵਿਆਹ ਦਾ, ਉਤੋਂ ਸੁਰਜੀਤ ਬਿੰਦਰਖੀਏ ਦਾ 'ਖਾੜਾ ਲਵਾਇਆ। ਡੂਢ ਦੋ ਲੱਖ ਤੋਂ ਘੱਟ ਉਹ ਵੀ ਨੀਂ ਲੈਂਦਾ ਹੋਣਾ ਮੇਰੇ ਹਿਸਾਬ ਨਾਲ ਰੁਪਈਆ ਸੱਤ-ਅੱਠ ਲੱਖ ਖਰਚਤਾ ਹੋਣਾ ਭਾਨੇ ਨੇ। ਲੈ ਸਾਰੀ ਉਮਰ ਉੱਠ ਗਿਆ ਤਾਂ ਮੈਨੂੰ ਨੀਵੇਂ ਥਾਂ ਬਿਠਾ ਦੀ। ਆਖਰ ਨੂੰ ਪੈਲੀ ਵੇਚ ਕੇ ਈ ਪੈਸੇ ਲਾਹੂ। ਐਂ ਲੋਕੀਂ ਅੱਕੇ ਫਾਹਾ ਲੈ ਲੈਂਦੇ ਆ।

ਪੂਰਨ : ਭਾਨੇ ਦੀ ਤਾਂ ਸੌਹਰੇ ਦੀ ਗੱਲ ਐ 'ਜਾਤ ਦੀ ਕੋਹੜ ਕਿਰਲੀ ਸਤੀਰਾਂ ਨੂੰ ਜੱਫੇ,' ਓ ਕੰਜਰ ਦਿਆਂ ਤੂੰ ਆਵਦਾ ਵਿਤ ਵੇਖ ਕੇ ਖਰਚਾ ਕਰ, ਬੱਸ ਮੁੰਡਿਆ ਦੇ ਆਖੇ ਲੱਗ ਕੇ ਆਵਦਾ ਕੂੰਡਾ ਕਰ ਲਿਆ, ਸਾਰਾ ਟੱਬਰ ਹੁਣ ਸੇਠਾਂ ਦਾ ਕਰਜਾ ਲਾਹੁੰਦਾ ਲਾਹੁੰਦਾ ਮਰ ਜੂ।

ਕੈਲਾ : ਚਾਚਾ ਗੱਲ ਤਾਂ ਜਵਾਂ ਸਹੀ ਐ ਲੋਕ ਆਵਦਾ ਵਿੱਤ ਨੀ ਵੇਖਦੇ ਤੇ ਨਾਂ ਹੀ ਵੇਖਦੇ ਆ ਅਸੀਂ ਪੈਸਾ ਲਾਉਨੇ ਕਿੱਥੇ ਆਂ ਸਰੈਣੇ ਭਾਊ ਨੇ ਕਿਤੇ ਥੋੜ੍ਹਾ ਪੈਸਾ ਖਰਾਬ ਕੀਤਾ ਆਵਦੇ ਮੁੰਡੇ ਪਿੱਛੇ। ਪਹਿਲਾਂ ਤਾਂ ਮਸਾਂ ਪੈਸੇ ਲਾ ਲੂ ਕੇ ਦਸਵੀਂ ਕਰਾਈ ਫਿਰ ਕਾਲਜ 'ਚ ਪੜਨ ਲਾਤਾ, ਅਖੇ ਚਾਰ ਜਮਾਤਾਂ ਪੜਜੂਗਾ ਚਲ ਕਿਤੇ ਬਾਹਰ ਨੂੰ ਉਠ ਜੂ। ਉਹ ਕੰਜਰ ਐਸਾ ਸ਼ਹਿਰ ਦੀ ਲੰਡਰ ਮੁੰਡੀਰ ਨਾਲ ਰਲਿਆ, ਚਾਰ ਪੰਜ ਸਾਲ ਇੱਕੋ ਜਮਾਤ 'ਚ ਲਾਤੇ, ਨਸ਼ਿਆਂ ਨਾਲ ਟੁੰਨ ਹੋਇਆ ਰਿਹਾ ਕਰੇ ਜਦੋਂ ਸਰੈਣੇ ਨੇ ਆਪ ਉਹਨੂੰ ਟੀਕੇ ਲਾਉਂਦਿਆਂ ਦੇਖਿਆ ਉਹਦੀਆਂ ਵੀ ਫੇਰ ਅੱਖਾਂ ਖੁੱਲੀਆਂ। ਆਹ ਫਿਰਦਾ ਹੁੰਦਾ ਹੁਣ ਪਿੰਡ ਹਲਕੀ ਕੁੱਤੀ ਆਂਗੂ ਹਰਲ ਹਰਲ ਕਰਦਾ। ਕਿਸੇ ਤੋਂ ਰੁਪਈਏ ਮੰਗ, ਕਿਸੇ ਦੀ ਚੋਰੀ ਕਿਸੇ ਤੋਂ ਗਾਲ੍ਹਾਂ ਲੈਲੀਆਂ, ਸਰੈਣਾ ਵਿਚਾਰਾ ਜਿਹੜੇ ਚਾਰ ਛਿੱਲੜ ਸੀਗੇ ਉਹ ਲਾ ਕੇ ਬਹਿ ਗਿਆ। ਐਂ ਦੁਖੀ ਬੰਦਾ ਵਿਚਾਰਾ ਗਲਤ ਕਦਮ ਚੱਕ ਬੈਠਦਾ। ਐਹੋ ਜਿਹੀ ਚੰਦਰੀ 'ਲਾਦ ਨਾਲੋਂ ਤਾਂ ਰੱਬ ਦੇਵੇ ਈ ਨਾ।"

ਨੰਬਰਦਾਰ : ਬੰਦਾ ਦੱਸ ਕੀ ਕਰੇ ਭਜਨ ਸਿੰਘਾ ? ਜੇ ਸਰੈਣਾ ਮੁੰਡੇ ਨੂੰ ਪੜਾਉਂਦਾ ਨਾ, ਲੋਕਾਂ ਨੇ ਕਹਿਣਾ ਸੀ 'ਕੱਲਾ ਮੁੰਡਾ ਸੀ ਪੜਾਇਆ ਲਖਾਇਆ ਨੀਂ ਤੇ ਜੇ ਪੜ੍ਹਨ ਲਾਤਾ ਉਹਨੇ ਹੋਰ ਈ ਚੰਦ ਚੜਾਤਾ। ਬੰਦਾ ਕਰਦਾ ਤਾਂ ਮਰਦਾ, ਨਹੀਂ ਕਰਦਾ ਤਾਂ ਮਰਦਾ, ਦੱਸੋ ਬੰਦਾ ਜਾਵੇ ਤਾਂ ਕਿੱਧਰ ਜਾਵੇ?

ਪੂਰਨ : ਬਈ ਲੰਬਰਦਾਰਾ ਸਾਡੇ ਜਮਾਨੇ ਹੋਰ ਸੀ ਜੁਆਕ ਘੂਰ ਘੱਪ ਵੀ ਝੱਲ ਜਾਂਦੇ ਸੀ। ਇਹਦਾ ਹੱਲ ਤਾਂ ਇਹੀ ਬਈ ਆਵਦੇ ਜੁਆਕਾਂ ਦੀ ਨਿਗ੍ਹਾ ਰੱਖੋ ਉਹ ਕੀ ਪੜਦੇ ਆ, ਕਿਹੋ ਜਿਹਿਆਂ ਨਾਲ ਬਹਿੰਦੇ ਉਠਦੇ ਆ, ਉਹਨਾ ਨੂੰ ਕੀ ਚਾਹੀਦਾ, ਕੀ ਨਹੀਂ ਚਾਹੀਦਾ, ਜੁਆਕਾਂ ਨੂੰ ਅਜਾਦੀ ਦਿਓ ਪਰ ਕਿਸੇ ਹੱਦ ਤੱਕ, ਉਹਨਾ ਨੂੰ ਪੈਸੇ ਦੀ ਕੀਮਤ ਦੱਸੋ ਬਈ ਕਿਵੇਂ ਪੈਸਾ ਕਮਾਈਦਾ ਜੁਆਕਾਂ ਨੂੰ ਇਸ ਭੁਲੇਖੇ 'ਚ ਨਾ ਰਹਿਣ ਦਿਉ ਬਈ ਸਾਡੇ ਕੋਲ ਪਤਾ ਨੀ ਕਿੰਨਾ ਕੁ ਪੈਸਾ। ਫੋਕੀ ਟੌਹਰ ਤੇ ਹੈਂਕੜਬਾਜੀ ਤੋਂ ਗੁਰੇਜ ਕਰੋ, ਘੱਟ ਖਰਚ ਕਰੋ, ਅੱਡੀਆਂ ਚੁੱਕ ਕੇ ਫਾਹਾ ਨਾ ਲਵੋ, ਜਦੋਂ ਅਸੀਂ ਆਪ ਆਵਦੀ ਹਊਮੈ ਦਾ ਢੋਲ ਗਲ 'ਚ ਪਾ ਕੇ ਵਜਾਵਾਂਗੇ ਤਾਂ ਜੁਆਕਾਂ ਨੇ ਤਾਂ ਫਿਰ ਰੀਸ ਕਰਨੀ ਹੋਈ, ਕਿਉਂ ਭਜਨ ਸਿਆਂ?

ਭਜਨਾ : ਓ ਚਾਚਾ, ਜਿਵੇਂ ਕਹਿੰਦੇ ਹੁੰਦੇ ਆ ਨਾ 'ਗੱਲ ਤੇਰੀ ਮੰਨੀ ਪਰ ਛੱਲੀ ਕਾਹਤੋਂ ਭੰਨੀ' ਏਸ ਗੱਲ ਤੇ ਕੋਈ ਅਮਲ ਨੀ ਨਾ ਕਰਦਾ ਜਿਹੜਾ ਬੰਦਾ ਕਿਸੇ ਦੀ ਅਕਲ ਆਲੀ ਗੱਲ ਮੰਨ ਲੂ ਉਹ ਆਪੇ ਸੁਖੀ ਰਹੂ ਨਹੀਂ ਤਾਂ ਐਂ ਈਂ ਸਪੇਰਆਂ ਪੀ ਪੀ ਮਰੀ ਜਾਣਗੇ ਕਿ ਨਹੀਂ ?

ਨੰਬਰਦਾਰ : ਚੰਗਾ ਬਈ ਸੰਗਤੇ ਚੱਲੀਏ ਘਰੇ, ਦੱਸੀਏ ਘਰ ਜਾ ਕੇ, ਬੁੜੀਆਂ ਵੀ ਫਿਕਰ ਕਰਦੀਆਂ ਹੋਣਗੀਆਂ। ਮੈਂ ਐਥੇ ਥੋੜੇ ਨਾਲ ਈ ਗੱਲੀਂ ਲੱਗ ਗਿਆ।

ਸਾਰੇ : ਚੰਗਾ ਬਈ ਲੰਬਰਦਾਰਾ।

**ਸਫਾ 31 ਦੀ ਬਾਕੀ**

ਭਰਜਾਈ ਨੂੰ ਵੀ ਗੱਲਾਂ-ਗੱਲਾਂ ਵਿਚ ਸਮਝੌਤੀ ਦਿੱਤੀ ਪਰ ਉਸਦੇ ਭਾਈ ਨੂੰ ਸਹੀ ਗੱਲਬਾਤ ਦੱਸਣ ਤੋਂ ਬਿਨਾਂ ਹੀ ਗੁਪਤ ਰੂਪ ਵਿਚ ਕਹਿ ਆਏ ਕਿ ਅਗਰ ਲੜਕੀ ਅਜਿਹਾ ਕਦੇ ਫਿਰ ਕਰੇ ਤਾਂ ਉਸੇ ਵਕਤ ਉਸਦੇ ਕੱਸਕੇ ਥੱਪੜ ਮਾਰੀ ਕਿਉਂਕਿ ਇਹ ਸੁਝਾਅ ਸਾਨੂੰ ਚੁੜੇਲ ਤੋਂ ਪ੍ਰਾਪਤ ਹੋਇਆ ਹੈ। ਕੁਝ ਦਿਨ ਹੀ ਲੰਘੇ ਸਨ ਕਿ 'ਚੁੜੇਲ' ਫਿਰ ਆ ਗਈ ਤੇ ਸਬੱਬੀਂ ਭਾਈ ਘਰ ਹੀ ਸੀ ਤੇ ਉਸਨੇ ਕੱਸਕੇ ਇਕ ਕਰਾਰੀ ਜਿਹੀ ਚੁਪੇੜ ਲੜਕੀ ਦੇ ਜੜ੍ਹ ਦਿੱਤੀ। ਲੱਗਦਾ ਸੀ ਕਿ ਲੜਕੀ ਨੂੰ ਇਉਂ ਲੱਗਾ ਕਿ ਹੁਣ ਝੂਠ ਫੜ੍ਹਿਆ ਜਾਣਾ ਹੈ ਅਤੇ ਸਾਇਦ ਭਰਾ ਨੂੰ ਕੁਝ ਕੁਝ ਪਤਾ ਲੱਗ ਗਿਆ ਹੋਵੇ। ਲੜਕੀ ਤੁਰੰਤ ਸੰਭਲ ਗਈ, ਮਾਪਿਆਂ ਕਾਰਨ ਪੁੱਛਿਆ ਤਾਂ ਉਹ ਬੋਲੀ ਕਿ ਚੁਪੇੜ ਲੱਗਦੇ ਸਾਰ ਹੀ ਚੁੜੇਲ ਭੱਜ ਗਈ ਅਤੇ ਮੈਨੂੰ ਵੀ ਭੰਬੂ ਤਾਰੇ ਦਿਸਣ ਲੱਗ ਪਏ। ਅਸੀਂ ਫਿਰ ਉਸਦੇ ਘਰ ਪਹੁੰਚੇ ਅਤੇ ਲੜਕੀ ਨੂੰ ਅਪੱਣਤ ਨਾਲ ਸਮਝਾਇਆ ਕਿ ਬੇਟਾ ਜੇ ਤੂੰ ਇੰਜ ਹੀ ਕਰਦੀ ਰਹੀ ਤਾਂ ਤੂੰ ਸਦਾ ਵਾਸਤੇ ਨੀਮ ਪਾਗਲ ਹੋਕੇ ਆਪਣੀ ਜਿੰਦਗੀ ਬਰਬਾਦ ਕਰ ਬੈਠੇਗੀ ਅਤੇ ਅਸੀਂ ਤੇਰਾ ਜੋ ਭੇਤ ਲਕੋਈ ਬੈਠੇ ਹਾਂ ਉਹ ਵੀ ਨਸ਼ਰ ਕਰ ਦੇਵਾਂਗੇ। ਉਸਨੂੰ ਹੁਣ ਸਪੱਸ਼ਟ ਕਰ ਦਿਤਾ ਕਿ ਰੋਗਾਂ ਦੇ ਕਾਰਨ ਹੋਰ ਹੁੰਦੇ ਹਨ ਸਮਾਜਕ, ਆਰਥਿਕ ਤੇ ਸਰੀਰਕ ਅਤੇ ਚੁੜੇਲ, ਭੂਤ ਕੁਝ ਨਹੀਂ ਹੁੰਦੇ। ਤਰਕਸ਼ੀਲਾਂ ਦਾ ਕੁਝ ਸਾਹਿਤ ਉਸਨੂੰ ਦਿੰਦੇ ਵਕਤ ਜਦ ਅਸੀਂ ਉਸਦੇ ਸਿਰ 'ਤੇ ਹੱਥ ਧਰਿਆ ਤਾਂ ਲੜਕੀ ਟੁੱਟ ਫੁੱਟ ਕੇ ਰੋਣ ਲੱਗ ਪਈ। ਭਰੇ ਮਨ ਨਾਲ ਉਥੋਂ ਆਇਆਂ ਸਾਨੂੰ ਸਾਲ ਕੁ ਹੋ ਚੱਲਿਆ ਹੈ ਤੇ ਲੜਕੀ ਆਪਣੇ ਘਰ ਸੁੱਖੀ ਸਾਂਦੀ ਵਸਦੀ ਹੈ।

# .......ਆਖਿਰ ਚੁੜੇਲ ਚਪੇੜਾਂ ਖਾਕੇ ਭੱਜੀ

**ਜਗਤਾਰ ਪਾਗਲ**

ਉਂਜ ਤਾਂ ਸਾਡੀ ਮਾਹਿਲਪੁਰ ਇਕਾਈ ਨੇ ਕਾਫੀ ਕੇਸ ਹੱਲ ਕੀਤੇ ਹਨ ਪਰ ਇਸ ਕੇਸ ਦੀ ਦਾਸਤਾ ਇਸ ਕਰਕੇ ਵੀ ਅਜੀਬੋ ਗਰੀਬ ਹੈ ਕਿ ਰੋਗੀ ਤਾਂ ਖਹਿੜਾ ਛੁਡਾਉਣਾ ਚਾਹੁੰਦਾ ਸੀ ਪਰ ਉਸਦੀ ਇਕ ਨਜ਼ਦੀਕੀ ਪਰਿਵਾਰਿਕ ਮੈਂਬਰ ਉਸਨੂੰ ਅਜਿਹਾ ਖੇਖਣ ਕਰਨ ਲਈ ਅਣਭੋਲਤਾ ਵਿਚ ਹੀ ਮਜ਼ਬੂਰ ਕਰ ਰਹੀ ਸੀ। ਮੈਨੂੰ ਅਤੇ ਪੱਪੂ ਸਰਹਾਲੇ ਵਾਲੇ ਨੂੰ ਦੱਸਿਆ ਗਿਆ ਸੀ ਕਿ ਕੁੜੀ ਨੂੰ ਪਿਛਲੇ ਕਾਫੀ ਅਰਸੇ ਤੋਂ ਦੌਰੇ ਪੈਂਦੇ ਹਨ ਅਤੇ ਕਦੀ ਕਦੀ ਚੁੜੇਲ ਵੀ ਦੀਂਹਦੀ ਹੈ। ਨੀਮ ਹਕੀਮਾਂ ਤੋਂ ਬਿਨਾਂ ਬਾਜੀਆਂ ਪਿੰਡ ਲਾਗੇ ਠਹਿਰੇ ਗੁੱਜਰ ਸਾਂਈ ਤੋਂ, ਖੰਨੀ ਲਲਵਾਨ ਦੇ ਇਕ ਚੇਲੇ ਤੋਂ, ਚਾਣਖੂ ਬ੍ਰਾਹਮਣਾਂ ਦੇ 'ਮਸ਼ਹੂਰ ਜੋਤਸ਼ੀ' ਤੋਂ, ਔੜ ਅੜਾਪੜ ਦੇ ਇਕ ਘੰਟਾਲ ਫੱਕਰ ਤੋਂ ਅਤੇ ਭਾਮ ਪਿੰਡ ਮਾਤਾ ਦੀਆਂ ਚੌਂਕੀਆਂ ਲਾਉਂਦੀ ਇਕ ਲੜਕੀ ਤੋਂ 'ਇਲਾਜ' ਕਰਵਾਉਣ ਤੋਂ ਬਿਨਾਂ ਜਦ ਹੁੰਦੀ ਮਾਨਸਿਕ ਅਤੇ ਆਰਥਿਕ ਲੁੱਟ ਪ੍ਰੀਵਾਰ ਹੋਰ ਨਾ ਸਹਾਰ ਸਕਿਆ, ਲੜਕੀ ਠੀਕ ਨਾ ਹੋਈ ਤਾਂ ਉਹਨਾਂ ਦੇ ਕੁਝ ਹਮਦਰਦਾਂ ਨੇ ਤਰਕਸ਼ੀਲ ਸੁਸਾਇਟੀ ਦੀ ਦੱਸ ਪਾਈ।

ਨੀਅਤ ਸਮੇਂ 'ਤੇ ਅਸੀਂ ਰੋਗਣ ਦੇ ਘਰ ਪਹੁੰਚੇ ਤਾਂ ਉਸ ਪਾਸ 8-10 ਔਰਤਾਂ ਬੈਠੀਆਂ ਸਨ, ਕਾਰਨ ਇਹ ਸੀ ਕਿ ਥੋੜਾ ਸਮਾਂ ਪਹਿਲਾਂ ਹੀ ਉਸਨੂੰ ਕਥਿਤ ਦੌਰਾ ਪੈ ਕੇ ਹਟਿਆ ਸੀ, ਲੜਕੀ ਕੁਝ ਕੁਝ ਨੀਮ ਬੇਹੋਸ਼ੀ ਵਿਚ ਸੀ ਪਰ ਵੇਖਣ ਨੂੰ ਲੱਗਦਾ ਸੀ ਕਿ ਸਾਡੇ ਆਉਣ ਦੀ ਭਿਣਕ ਕਾਰਨ ਉਸਨੇ ਇਹ ਅੰਡਬਰ ਰਚਿਆ ਸੀ। ਸਾਨੂੰ ਉਹ ਚੇਲੇ ਹੀ ਸਮਝਦੀ ਸੀ ਪਰ ਅਣਪਤ ਦਿਖਾਉਣ ਕਾਰਨ ਉਸਨੇ ਹੀ ਸਾਨੂੰ ਪਾਣੀ ਪਿਆਇਆ। ਦੁਨੀਆਦਾਰੀ ਦੀਆਂ ਗੱਲਾਂ ਅਤੇ ਉਸਦੀ ਹਾਜ਼ਰੀ ਵਿਚ ਕੇਸਂ ਦੀ ਹਾਲਤ ਜਾਨਣ ਉਪਰੰਤ ਅਸੀਂ ਸਭ ਨੂੰ ਜਾਣ ਲਈ ਆਖ ਦਿੱਤਾ। ਕੁਝ ਕੁ ਤਰਕਸ਼ੀਲ ਪੈਂਤੜਿਆਂ ਉਪਰੰਤ ਅਸੀਂ ਉਸ ਦੀ ਮੁੱਠ ਵਿਚ ਮਰਕਰੀ ਕਲੋਰਾਇਡ ਯੁਕਤ ਸਿਲਵਰ ਦਾ ਨਮੀ ਵਾਲਾ ਸਿੱਕਾ ਰੱਖਕੇ ਆਖਿਆ, ਭੈਣੇ ਜੇ ਤਾਂ ਹੋਇਆ ਚੂੜੇਲ ਦਾ ਕਾਰਾ ਸੱਚਾ, ਦੌਰੇ ਹੋਏ ਅਸਲੀ ਤਾਂ ਹੱਥ ਰਹੇਗਾ ਠੰਡਾ ਨਹੀਂ ਤਾਂ ਗਰਮ ਤਾਂ ਹੋਵੇਗਾ ਹੀ ਤੇਰੇ ਵਲੋਂ ਬੋਲਿਆ ਝੂਠ ਮੁੱਠ ਵਿਚ ਰਾਖ ਵੀ ਛੱਡ ਜਾਵੇਗਾ। ਇਕੱਲੀ ਲੜਕੀ ਨਾਲ ਹੋਈਆਂ ਗੱਲਾ ਬਾਤਾਂ ਤੋਂ ਅਸੀਂ ਪਹਿਲਾਂ ਹੀ ਅੰਦਾਜਾ ਲਾ ਚੁੱਕੇ ਸੀ ਕਿ ਮਾਜਰਾ ਕੁਝ ਹੋਰ ਹੈ। ਹੋਣਾ ਤਾਂ ਉਹੀ ਸੀ ਜੋ ਇਹ ਟ੍ਰਿਕ ਕਰਨ ਨਾਲ ਵਾਪਰਦਾ ਹੈ। ਲੜਕੀ ਘਬਰਾ ਗਈ ਕਿ ਹੁਣ ਝੂਠ ਫੜਿਆ ਜਾਣਾ ਹੈ ਪਰ ਅਸੀਂ ਕਿਹਾ, ਭੈਣੇ ਅਸੀਂ ਕੋਈ ਓਪਰੇ ਨਹੀਂ ਨਾ ਹੀ ਤੇਰੀ ਕੁੱਟ ਮਾਰ ਕਰਨ ਵਾਲੇ ਚੇਲੇ ਹਾਂ, ਜੋ ਵੀ ਤੂੰ ਦੱਸੇਗੀ ਉਹ ਸਿਰਫ ਤੇਰੇ ਅਤੇ ਸਾਡੇ ਵਿਚਕਾਰ ਰਹੇਗਾ। ਲੜਕੀ ਪਸੀਜ ਗਈ ਅਤੇ ਘਟਨਾ ਉਹੀ ਸੀ ਜੋ ਅਸੀਂ ਅੰਦਾਜਾ ਲਾਇਆ ਸੀ ਕਿ ਐਂਵੇ ਅੱਲੜ ਉਮਰ ਵਿਚ ਲੜਕੀ ਭਰਮ ਕਰ ਬੈਠੀ ਕਿ ਲਾਗਲੇ ਪਿੰਡ ਦਾ ਕੋਈ ਲੜਕਾ ਉਸ ਨਾਲ ਮੋਹ ਕਰਦਾ ਹੈ ਅਤੇ ਉਸ ਲੜਕੇ ਨੇ ਉਸ ਨਾਲ ਵਿਆਹ ਕਰਵਾਉਣ ਦਾ ਝਾਂਸਾ ਦੇ ਦਿੱਤਾ । ਮਾਪਿਆਂ ਚੰਗਾ ਵਰ ਲੱਭਕੇ ਜਦ ਵਿਆਹ ਧਰਨ ਦੀ ਤਿਆਰੀ ਆਰੰਭੀ ਤਦ ਤੱਕ ਉਹ ਲੜਕਾ ਵਿਦੇਸ਼ ਜਾ ਚੁੱਕਾ ਸੀ, ਪੈਸੇ ਦੀ ਚਕਾਚੌਂਧ ਅਤੇ ਝੂਠੀ ਪਿਆਰ ਦੀ ਨੀਂਹ ਕਾਰਨ ਉਹ ਲੜਕੀ ਨੂੰ ਵਿਸਾਰ ਗਿਆ। ਸਾਡੇ ਸਮਝਾਉਣ ਤੇ ਕਿ ਲੜਕੇ ਨੇ ਤੇਰੇ ਵੱਲ ਕੋਈ ਸੁਨੇਹਾ ਨਹੀਂ ਭੇਜਿਆ, ਦੋ ਅੱਖਰ ਨਹੀਂ ਲਿਖ ਘੱਲੇ, ਤੂੰ ਐਂਵੇ ਜ਼ਜਬਾਤੀ ਹੋਈ ਫਿਰਦੀ ਹੈਂ। ਕਈ ਝੂਠੀਆਂ ਸੱਚੀਆਂ ਉਦਾਹਰਣਾਂ ਦੇਣ ਬਾਅਦ ਉਸਨੂੰ ਹੰਦੇ ਆਏ ਧੋਖਿਆਂ ਬਾਰੇ ਅਤੇ ਛੋਟੀ ਉਮਰ ਦੀਆਂ ਭਾਵੁਕਤਾ ਵੱਸ ਪਾਈਆਂ ਮੋਹ ਤੰਦਾਂ ਦੇ ਹਸ਼ਰ ਬਾਰੇ ਸਮਝਾਉਣ ਉਪਰੰਤ ਲੜਕੀ ਭਰੋਸੇ ਵਿਚ ਆ ਗਈ ਅਤੇ ਯਕੀਨ ਦੁਆਇਆ ਕਿ ਉਹ ਦੌਰਿਆਂ ਦਾ ਪਾਖੰਡ ਵਿਆਹ ਰੁਕਵਾਉਣ ਲਈ ਨਹੀਂ ਕਰੇਗੀ ਅਤੇ ਬਾਬੁਲ ਤੇ ਵੀਰਾਂ ਵੱਲੋਂ ਲੱਭੇ ਵਰ ਨੂੰ ਮਨਜ਼ੂਰ ਕਰ ਲਵੇਗੀ ਪਰ ਹਾਂ ਜੇਕਰ ਤੈਨੂੰ ਕੋਈ ਉਸ ਵਰ ਵਿਚ ਕੋਈ ਕੱਜ਼ ਜਾਂ ਤੇਰੇ ਮਿਆਰ ਵਾਲੀ ਗੱਲ ਨਹੀਂ ਦੀਂਹਦੀ ਤਾਂ ਰਿਸ਼ਤਾ ਤੋੜਨ ਸਬੰਧੀ ਤੇਰੇ ਘਰਦਿਆਂ ਨੂੰ ਤਰਕਸ਼ੀਲ ਪੈਂਤੜੇ ਤੋਂ ਸਮਝਾਇਆ ਜਾ ਸਕਦਾ ਹੈ। ਲੜਕੀ ਨੂੰ ਵੀਰਾਂ ਵਾਲਾ ਪਿਆਰ ਦੇਕੇ ਬਾਹਰ ਆਕੇ ਉਸਦੇ ਘਰਦਿਆਂ ਨੂੰ ਵੀ ਕੁਝ ਸੁਝਾਅ ਦਿੱਤੇ ਗਏ। ਲੜਕੀ ਨੇ ਖੁਸ਼ੀ ਖੁਸ਼ੀ ਸਾਨੂੰ ਤੋਰਿਆ।

ਪਰ ਕੁਝ ਅਰਸੇ ਬਾਅਦ ਹੀ ਲੜਕੀ ਫਿਰ 'ਰੋਗਣ' ਹੋ ਗਈ, ਹੁਣ ਉਸਨੂੰ ਚੁੜੇਲ ਦੀਂਹਦੀ ਸੀ। ਘਰ ਦੇ ਫਿਰ ਸਾਡੇ ਵੱਲ ਭੱਜੇ। ਉੱਥੇ ਪਹੁੰਚ ਕੇ ਉਸਨੂੰ ਸੰਮੋਹਕ ਨੀਂਦ ਵਿਚ ਲਿਆ ਕੇ ਅਖੌਤੀ ਚੁੜੇਲ ਦਾ ਫਸਤਾ ਵੱਢਣ ਉਪਰੰਤ ਉਸੇ ਹਾਲਤ ਵਿਚ ਉਸਨੂੰ ਸੁਝਾਅ ਦੇਂਦੇ ਵਕਤ ਪੁੱਛਿਆ ਕਿ ਕੀ ਤੈਨੂੰ ਘਰਦਿਆਂ ਵਲੋਂ ਲੱਭਿਆ ਰਿਸ਼ਤਾ ਪਸੰਦ ਨਹੀਂ? ਕੀ ਤੇਰੀ ਕੋਈ ਹੋਰ ਡਿਮਾਂਡ ਹੈ? ਤੂੰ ਸਾਡੇ ਨਾਲ ਵਾਅਦਾ ਕਰਕੇ ਵੀ ਇਹ ਢਕੌਂਚ ਦੁਬਾਰਾ ਕਿਉਂ ਰਚਣ ਲੱਗ ਪਈ? ਲੜਕੀ ਵਲੋਂ ਜੋ ਦੱਸਿਆ ਗਿਆ ਉਹ ਇਸ ਤਰਾਂ ਸੀ ਕਿ ਅਸਲ ਵਿਚ ਉਸਦੀ ਭਰਜਾਈ ਲੱਗਦੀ ਇਕ ਪਰਿਵਾਰਕ ਮੈਂਬਰ ਨੂੰ ਕੁੜੀ ਮੁੰਡੇ ਦੀ ਗੱਲ ਦਾ ਪਤਾ ਸੀ ਉਹ ਵੀ ਉਸ ਮੁੰਡੇ ਪ੍ਰਤੀ ਉਲਾਰ ਸੀ ਅਤੇ ਸ਼ਾਇਦ ਚਾਹੁੰਦੀ ਇਹ ਵੀ ਸੀ ਕਿ ਇਸ ਲੜਕੀ ਦਾ ਮੋਹ ਸਿਰੇ ਚੜ੍ਹ ਜਾਵੇ। ਦਰਅਸਲ ਕਸੂਰ ਭਰਜਾਈ ਦਾ ਵੀ ਨਹੀਂ ਸੀ। ਉਹ ਆਪਣੀ ਧੀਆਂ ਵਰਗੀ ਨਨਾਣ ਦੇ ਐਂਵੇ ਭਰਮ ਭੁਲੇਖੇ ਵਾਲੇ ਪਿਆਰ ਦੀ ਕਦਰ ਕਰਦੀ ਸੀ ਪਰ ਇਹ ਗੱਲ ਨਹੀਂ ਸੀ ਸਮਝ ਸਕੀ ਕਿ ਲੜਕੇ ਵੱਲੋਂ ਇਹ ਐਂਵੇ ਝੂਠ-ਮੂਠ ਹੈ ਅਤੇ ਇਹ ਸਿਰਫ ਅੱਲ੍ਹੜ ਉਮਰ ਦਾ ਵਰਤਾਰਾ ਹੈ। ਲੜਕੀ ਦੇ ਹੋਸ਼ ਵਿਚ ਆਉਣ ਉੱਤੇ ਅਸੀਂ ਉਸਨੂੰ ਤਾਂ ਸਮਝਾਇਆ ਹੀ, ਉਸਦੀ ਮਾਣ ਮੱਤੀ

ਬਾਕੀ ਸਫਾ 30 ਤੇ



# ਖੋਜ ਖ਼ਬਰ

## ਵਿਗਿਆਨੀਆਂ ਨੇ ਛੇ ਹੋਰ ਨਵੇਂ ਗ੍ਰਹਿਆਂ ਦਾ ਪਤਾ ਲਗਾਇਆ

ਖਗੋਲ ਵਿਗਿਆਨੀਆਂ ਨੇ ਛੇ ਹੋਰ ਵੱਡੇ ਗ੍ਰਹਿਆਂ ਦਾ ਪਤਾ ਲਗਾਇਆ ਹੈ। ਇਨ੍ਹਾਂ ਵਿਚੋਂ ਪੰਜ ਅਜਿਹੇ ਹਨ ਜੋ ਆਪਣੇ ਸੂਰਜਾਂ ਤੋਂ ਉਸ ਨਿਸਚਤ ਫਾਸਲੇ 'ਤੇ ਪਰਿਕਰਮਾ ਕਰਦੇ ਹਨ ਜੋ ਫਾਸਲਾ ਪਾਣੀ ਅਤੇ ਜ਼ਿੰਦਗੀ ਦੀ ਹੋਂਦ ਲਈ ਸਹਾਇਕ ਮੰਨਿਆ ਜਾਦਾ ਹੈ।

ਇਨ੍ਹਾਂ ਨਵੇਂ ਲੱਭੇ ਗ੍ਰਹਿਆਂ ਦੀ ਖੋਜ ਸਬੰਧੀ ਕੀਤੇ ਗਏ ਐਲਾਨ ਨਾਲ ਪੰਜ ਸਾਲਾਂ ਵਿਚ ਵੱਖੋ ਵੱਖਰੇ ਸੂਰਜਾਂ ਵਾਲੇ ਲੱਭੇ ਗ੍ਰਹਿਆਂ ਦੀ ਗਿਣਤੀ 28 ਹੋ ਗਈ ਹੈ। ਵਿਗਿਆਨੀਆਂ ਨੇ ਪਿਛਲੇ ਸਾਲਾਂ ਵਿਚ ਧਰਤੀ ਤੇ ਸੂਰਜ ਵਰਗੇ ਸੈਂਕੜੇ ਤਾਰਿਆਂ ਦਾ ਸਰਵੇਖਣ ਕੀਤਾ ਹੈ ਤਾਂ ਜੋ ਉਨ੍ਹਾਂ ਦੇ ਗ੍ਰਹਿਆਂ ਦੀ ਹੋਂਦ ਦਾ ਪਤਾ ਲਗਾਇਆਂ ਜਾ ਸਕੇ। ਹਰ ਵਾਰ ਕੀਤੀ ਗਈ ਨਵੀਂ ਖੋਜ ਸਾਡੇ ਸੌਰ ਮੰਡਲ ਦੇ ਵਿਕਾਸ ਅਤੇ ਧਰਤੀ ਵਰਗੇ ਹੋਰ ਗ੍ਰਹਿ ਲੱਭ ਜਾਣ ਦੀ ਆਸ ਨੂੰ ਮਜ਼ਬੂਤ ਕਰਦੀ ਹੈ।

ਕੈਲੀਫੋਰਨੀਆ ਦੀ ਸ਼ਾਂਤਾ ਕਰੂਜ਼ ਯੂਨੀਵਰਸਿਟੀ ਦੇ ਵਿਗਿਆਨੀ ਸਟੀਵਨ ਵੋਗ ਦਾ ਕਹਿਣਾ ਹੈ ਕਿ ਗ੍ਰਹਿ ਲੱਭਣ ਦਾ ਵੀ ਆਪਣਾ ਹੀ ਨਸ਼ਾ ਹੈ। ਸਟੀਵਨ ਉਨ੍ਹਾਂ ਵਿਗਿਆਨੀਆਂ ਦੀ ਟੀਮ ਵਿਚੋਂ ਇਕ ਹੈ ਜੋ ਵਿਸ਼ਵ ਦੀ ਸਭ ਤੋਂ ਬਿਹਤਰੀਨ ਟੈਲੀਸਕੋਪ ਰਾਹੀਂ ਇੱਕਤਰ ਕੀਤੀਆਂ ਸੂਚਨਾਵਾਂ ਦਾ ਅਧਿਐਨ ਕਰ ਰਹੇ ਹਨ।

ਨਵੇ ਲੱਭੇ ਗਏ ਜਿਨ੍ਹਾਂ ਗ੍ਰਹਿਆਂ ਬਾਰੇ ਐਲਾਨ ਕੀਤਾ ਗਿਆ ਹੈ, ਉਨ੍ਹਾਂ ਵਿਚ ਧਰਤੀ ਵਰਗਾ ਕੁਝ ਵੀ ਨਹੀਂ ਹੈ। ਉਹ ਬਹੁਤ ਵੱਡੇ ਗੈਸੀ ਪਿੰਡ ਹਨ ਅਤੇ ਸਾਡੇ ਸੌਰ ਮੰਡਲ ਦੇ ਸਭ ਤੋਂ ਵੱਡੇ ਗ੍ਰਹਿ ਜੁਪੀਟਰ ਤੋਂ ਵੀ ਵੱਡੇ ਹਨ।

ਵਿਗਿਆਨੀਆਂ ਅਨੁਸਾਰ ਇਨ੍ਹਾਂ ਨਵੇ ਛੇ ਗ੍ਰਹਿਆਂ ਵਿਚੋਂ ਪੰਜ ਅਜਿਹੇ ਹਨ ਜਿਨ੍ਹਾਂ ਨੂੰ ਵਸੋਂ ਯੋਗ ਜ਼ੋਨ ਕਿਹਾ ਜਾਂਦਾ ਹੈ। ਇਨ੍ਹਾਂ ਗ੍ਰਹਿਆਂ 'ਤੇ ਪਾਣੀ ਦੀ ਹੋਂਦ ਸੰਭਵ ਹੈ ਜੋ ਕਿ ਜ਼ਿੰਦਗੀ ਦੀ ਅਹਿਮ ਲੋੜ ਹੈ। ਇਨ੍ਹਾਂ ਤੋਂ ਪਹਿਲਾ ਲੱਭੇ ਗਏ ਸੂਰਜੀ ਗ੍ਰਹਿਆਂ ਨਾਲੋਂ ਇਨ੍ਹਾਂ ਦਾ ਇਹੋ ਵਖਰੇਵਾਂ ਹੈ। ਇਸ ਤੋਂ ਪਹਿਲਾਂ ਲੱਭੇ ਗਏ ਗ੍ਰਹਿ ਜਾਂ ਤਾਂ ਬਹੁਤ ਗਰਮ ਹਨ ਜਾਂ ਫਿਰ ਉਨ੍ਹਾਂ 'ਤੇ ਬਹੁਤ ਜ਼ਿਆਦਾ ਘੱਟ ਤਾਪਮਾਨ ਹੈ। ਉਸ ਦਾ ਕਹਿਣਾ ਹੈ ਕਿ ਇਨ੍ਹਾਂ ਤਾਰਾ ਮੰਡਲ 'ਤੇ ਜੀਵਨ ਦੀ ਸੰਭਾਵਨਾਂ ਇਨ੍ਹਾਂ ਦੇ ਸੰਭਾਵੀ ਉਪ ਗ੍ਰਹਿ ਲੱਭਣ 'ਤੇ ਨਿਰਭਰ ਹੈ। ਜੁਪੀਟਰ ਅਤੇ ਸ਼ਨੀ ਗ੍ਰਹਿ ਵਾਂਗ ਉਪ ਗ੍ਰਹਿਆਂ 'ਤੇ ਵੀਂ ਪਾਣੀ ਅਤੇ ਫਿਰ ਜੀਵਨ ਦੀ ਸੰਭਾਵਨਾ ਹੋ ਸਕਦੀ ਹੈ।

ਸਟੀਵਨ ਦਾ ਕਹਿਣਾ ਹੈ ਕਿ ਇਨ੍ਹਾ ਗ੍ਰਹਿਆਂ 'ਤੇ ਪਾਣੀ ਦੀ ਹੋਂਦ ਬਾਰੇ ਸੋਚਣਾਂ ਬੜਾ ਦਿਲਚਸਪ ਲਗਦਾ ਹੈ। ਇਹ ਸੰਭਵ ਹੈ ਕਿ ਤੁਸੀਂ ਕਲਪਨਾ ਕਰ ਸਕਦੇ ਹੋ ਕਿ ਉਥੇ ਕੁਝ ਥਾਂਵਾਂ 'ਤੇ ਪਾਣੀ ਹੋ ਸਕਦਾ ਹੈ।

ਸਟੀਵਨ ਤੋਂ ਬਿਨਾਂ ਇਸ ਖੋਜ ਟੀਮ ਵਿਚ ਕੈਲੀਫੋਰਨੀਆਂ ਦੀ ਬਰਕਲੇ ਯੁਨੀਵਰਸਿਟੀ ਦਾ ਜੈਫਰੀ ਗਾਰਕੀ ਵਾਸ਼ਿੰਗਟਨ ਡੀ.ਸੀ. ਦੇ ਕਾਰਨੇਜ ਇੰਸਟੀਚਿਊਟ ਦਾ ਪਾਲ ਬਟਲਰ ਅਤੇ ਇੰਗਲੈਂਡ ਦੀ ਸੁਸੈਕਸ ਯੂਨੀਵਰਸਿਟੀ ਦਾ ਕੇਵਿਨ ਐਮਸ ਸ਼ਾਮਲ ਹਨ। ਇਨ੍ਹਾਂ ਦੀਆਂ ਲੱਭਤਾਂ 'ਆਸਟਰੋਫਿਜ਼ੀਕਲ ਜਰਨਲ' ਵਿਚ ਪ੍ਰਕਾਸ਼ਿਤ ਹੋਈਆਂ ਹਨ।

## ਆਸ਼ਾਵਾਦ ਉਮਰ ਲੰਮੀ ਕਰਦਾ ਹੈ

ਮਾਇਓ ਕਲੀਨਿਕ ਦੇ ਅਧਿਐਨ ਮੁਤਾਬਿਕ ਨਿਰਾਸ਼ਾਵਾਦੀ ਵਿਅਕਤੀਆਂ ਦੀ ਮੌਤ ਆਸ਼ਾਵਾਦੀਆਂ ਨਾਲੋਂ ਪਹਿਲਾਂ ਹੁੰਦੀ ਹੈ। ਇਸ ਤੋਂ ਪਤਾ ਲਗਦਾ ਹੈ ਕਿ ਮਨ ਅਤੇ ਤਨ ਜੁੜੇ ਹੋਏ ਹਨ ਅਤੇ ਨਜ਼ਰੀਆ ਅੰਤਮ ਤੌਰ ਤੇ ਵੱਡਾ ਅਸਰ ਪਾਉਂਦਾ ਹੈ। ਇਸ ਅਧਿਐਨ ਦੇ ਕਰਤਾ ਡਾ. ਤੋਸ਼ੀਹੀਕੋ ਮਾਰੂਤਾ ਨੇ ਉਕਤ ਸਿੱਟਾ ਕੱਢਿਆ ਹੈ। ਮਾਇਓ ਮਨੋਰੋਗ ਚਕਿਤਸਕਾਂ ਅਤੇ ਮਨੋਵਿਗਿਆਨੀਆਂ ਨੇ 839 ਵਿਅਕਤੀਆਂ ਦੀਆਂ ਸਖ਼ਸ਼ੀਅਤਾਂ ਦਾ ਅਧਿਐਨ ਕੀਤਾ। ਇੰਨਾਂ ਵਿਚੋਂ 124 ਆਸ਼ਾਵਾਦੀ ਸਨ, 197 ਨਿਰਾਸ਼ਾਵਾਦੀ ਅਤੇ 518 ਰਲੇ ਮਿਲੇ। 35 ਸਾਲ ਦੇ ਅਧਿਐਨ ਬਾਅਦ, ਖੋਜੀਆਂ ਨੇ ਇਸ ਕਲਿਨਿਕ ਦੀ ਕਾਰਵਾਈ 'ਚ ਇਹ ਨੋਟ ਕੀਤਾ ਕਿ ਨਿਰਾਸ਼ਵਾਦੀਆਂ ਨੇ 19 ਪ੍ਰਤੀਸ਼ਤ ਅਗੇਤੀ ਮੌਤ ਦੇ ਅੰਕੜੇ ਕਢੇ ਹਨ।

## ਅਚਾਨਕ ਦੌਰੇ ਦੀ ਬੀਮਾਰੀ ਅਤੇ ਵੀਡੀਓ ਗੇਮ

ਇੰਗਲੈਂਡ ਦੀ ਇਕ ਅਖਬਾਰ ਦੀ ਵੀਡੀਓ ਗੇਮ ਦਾ ਮਿਰਗੀ ਦੇ ਦੌਰਿਆਂ ਨਾਲ ਸੰਬੰਧ ਬਾਰੇ ਖਬਰ ਨੇ ਆਮ ਲੋਕਾਂ ਦਾ ਧਿਆਨ ਖਿੱਚਿਆ ਹੈ। ਰਿਪੋਰਟ ਵਿਚ ਲਿਖਿਆ ਹੈ ਕਿ ਅੱਜ ਕੱਲ ਦੁਨੀਆਂ ਭਰ ਵਿਚ ਮਿਰਗੀ ਦੇ ਦੌਰਿਆਂ ਚੋਂ 50 ਪ੍ਰਤੀਸ਼ਤ ਵੀਡੀਓ ਗੇਮ ਖੇਡਣ ਵਾਲਿਆਂ ਨਾਲ ਸੰਬੰਧਿਤ ਹੁੰਦੇ ਹਨ।

ਅਧਿਐਨ ਤੋਂ ਪਤਾ ਲੱਗਿਆ ਹੈ ਕਿ ਦੌਰੇ ਦੀ ਸੰਭਾਵਨਾ ਦ੍ਰਿਸ਼ਟੀਗਤ ਉਤੇਜਕਾਂ ਦੇ ਟਕਰਾ ਦੀ ਵਾਰਵਾਰਤਾ ਅਤੇ ਤੀਖਣਤਾ ਤੇ ਨਿਰਭਰ ਕਰਦੀ ਹੈ। ਇਕ ਸੈਕਿੰਡ ਵਿਚ 10 ਤੋਂ 30 ਲਿਸ਼ਕਾਰਿਆਂ ਦੀ ਉਤੇਜਨਾ ਕਈ ਵਿਅਕਤੀਆਂ 'ਚ ਮਿਰਗੀ ਦੇ ਦੌਰੇ ਨੂੰ ਪੈਦਾ ਕਰ ਸਕਦੀ ਹੈ ਜੋ ਕਿ ਚਾਨਣ ਵੱਲ ਵੱਧ ਸੰਵੇਦਨਸ਼ੀਲ ਹੁੰਦੇ ਹਨ। ਮਿਰਗੀ ਦੀ ਦਰ ਬੱਚਿਆਂ ਵਿੱਚ ਜਿਆਦਾ ਹੈ। ਸੋ ਵੀਡੀਓ ਗੇਮ ਖੇਡਣ ਵਾਲੇ ਬੱਚਿਆਂ 'ਚ ਮਿਰਗੀ ਦਾ ਦੌਰਾ ਜਿਆਦਾ ਹੋ ਸਕਦਾ ਹੈ। ਦੂਸਰਾ ਟੀ.ਵੀ. ਦੇ ਬਹੁਤਾ ਨੇੜੇ ਬੈਠਕੇ ਵੀਡੀਓ ਖੇਡਣ ਵਾਲੇ ਬੱਚੇ ਅਤੇ ਗਭਰੇਟ ਹੀ ਹੁੰਦੇ ਹਨ। ਸਿੱਟੇ ਵਜੋਂ ਪ੍ਰਕਾਸ਼ ਵੱਲ ਵੱਧ ਸੰਵੇਦਨਸ਼ੀਲ ਹੋਣ ਕਾਰਣ ਅਤੇ ਸਕਰੀਨ ਉਪਰ ਪੈਂਦੀਆਂ ਲਿਸ਼ਕੋਰਾਂ ਉਨ੍ਹਾਂ ਨੂੰ ਮਿਰਗੀ ਦਾ ਰੋਗੀ ਬਣਾ ਦਿੰਦੀਆਂ ਹਨ। ਵੀਡੀਓ ਗੇਮ ਜਾਂ ਦੂਸਰੇ ਸਾਫਟਵੇਅਰ ਵਿਚਲੇ ਮੈਟਰ ਦੇ ਰੰਗ, ਲਿਸ਼ਕਾਰੇ ਮਾਰਦੀਆਂ ਲਾਈਟਾਂ ਜਾਂ ਹੋਰ ਅਜੇਹੇ ਕਾਰਨ ਇਸ ਦਿਸ਼ਾ 'ਚ ਹੋਰ ਵਾਧਾ ਕਰਦੇ ਹਨ। ਇਸ ਲਈ ਬੱਚਿਆਂ ਨੂੰ ਟੀ. ਵੀ. ਤੋਂ ਘੱਟ ਤੋਂ ਘੱਟ 2 ਮੀਟਰ ਦੀ ਵਿੱਥ ਉਪਰ ਬੈਠਣਾ ਚਾਹੀਦਾ ਹੈ ਜਾਂ ਧੁੱਪ ਦੀਆਂ ਐਨਕਾਂ ਲਾਉਣੀਆਂ ਚਾਹੀਦੀਆਂ ਹਨ।

# ਹੱਡਬੀਤੀਆਂ ਜੱਗਬੀਤੀਆਂ

## ਜਦੋਂ ਪੁੱਛਾਂ ਦੇਣ ਵਾਲੇ ਨੂੰ ਲਏ ਰੁਪਏ ਵਾਪਸ ਕਰਨੇ ਪਏ

ਬੀਤੇ ਦਿਨੀਂ ਮੈਨੂੰ ਇਕ ਅਜਿਹੀ ਸਧਾਰਨ (ਪਰ ਤਰਕਸ਼ੀਲ ਸੋਚ ਵਾਲਿਆਂ ਲਈ ਖਾਸ) ਘਟਨਾ ਬਾਰੇ ਪਤਾ ਲੱਗਾ ਜਿਸ ਵਿੱਚ ਇੱਕ ਪੁੱਛਾਂ ਦੇਣ ਵਾਲੇ ਨੂੰ ਉਸ ਸਮੇਂ ਭਾਰੀ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ ਜਦੋਂ ਉਸਨੂੰ ਇਕ ਗੁੰਮਸ਼ੁਦਾ ਔਰਤ ਦਾ ਅਤਾ ਪਤਾ ਦੱਸਣ ਬਦਲੇ ਲਏ ਪੰਜ ਸੌ ਰੁਪੈ ਵਾਪਸ ਕਰਨੇ ਪਏ। ਗੱਲ ਇਉਂ ਹੋਈ ਕਿ ਇਕ ਪ੍ਰੀਵਾਰ ਦੀ ਇਕ ਔਰਤ, ਜਿਸ ਦੀ ਉਮਰ 40-50 ਸਾਲ ਸੀ, ਪਿਛਲੇ ਕੁਝ ਦਿਨਾਂ ਤੋਂ ਮਾਨਸਿਕ ਹਾਲਤ ਠੀਕ ਨਾ ਹੋਣ ਕਰਕੇ ਘਰੋਂ ਚਲੀ ਗਈ। ਉਸ ਬਾਰੇ ਬਹੁਤ ਭਾਲ ਕੀਤੀ ਗਈ ਪਰ ਕੋਈ ਪਤਾ ਨਾ ਲੱਗਾ।

ਇਕ ਦਿਨ ਨੇੜਲੇ ਸ਼ਹਿਰ ਤੋਂ ਕੱਪੜਾ ਵੇਚਣ ਆਉਂਦੇ ਇਕ ਕਥਿਤ ਪੁੱਛਾਂ ਦੇਣ ਵਾਲੇ ਨੇ ਉਸ ਪ੍ਰੀਵਾਰ ਨੂੰ ਉਸ ਥਹੁ ਪਤਾ ਦੱਸਣ ਦੀ ਪੇਸ਼ਕਸ਼ ਕੀਤੀ 'ਤੇ ਬਦਲੇ ਵਿਚ 5100 ਰੁਪੈ ਦੀ ਮੰਗ ਰੱਖੀ। ਉਸ ਪ੍ਰੀਵਾਰ ਨੇ ਉਸਨੂੰ 500 ਰੁਪੈ ਪਹਿਲਾਂ ਦੇ ਦਿੱਤੇ ਤੇ ਬਾਕੀ ਪੈਸੇ ਗੁੰਮਸ਼ੁਦਾ ਔਰਤ ਦੇ ਵਾਪਸ ਘਰ ਮੁੜਨ ਉਪਰ ਦੇਣ ਦਾ ਵਾਅਦਾ ਕੀਤਾ। ਉਸ ਪੁੱਛਾਂ ਦੇਣ ਵਾਲੇ ਨੇ ਉਹਨਾਂ ਨੂੰ ਦੱਸਿਆ ਕਿ ਉਹ ਔਰਤ ਪਾਣੀਪਤ ਸ਼ਹਿਰ ਵਿਚ ਕਿਸੇ ਬ੍ਰਾਹਮਣ ਦੇ ਘਰ ਬਿਮਾਰ ਪਈ ਹੈ ਤੇ ਅੱਜ ਤੋਂ 21 ਦਿਨ ਦੇ ਅੰਦਰ ਅੰਦਰ ਉਹ ਵਾਪਸ ਆ ਜਾਵੇਗੀ। ਪਰ 21 ਦਿਨ ਬਾਦ ਵੀ ਉਹ ਵਾਪਸ ਨਾ ਆਈ। ਫਿਰ ਉਸਨੇ 21 ਘੰਟਿਆਂ ਬਾਦ ਵਾਪਸ ਆ ਜਾਣ ਬਾਰੇ ਕਿਹਾ। ਪਰ ਉਹ ਨਾ ਹੀ 21 ਦਿਨ ਤੇ ਨਾ ਹੀ 21 ਘੰਟਿਆਂ ਬਾਦ ਵਾਪਸ ਆਈ ਤਾਂ ਪਿਛੋਂ ਇਕ ਦਿਨ ਪ੍ਰੀਵਾਰਕ ਮੈਂਬਰਾਂ ਨੇ ਉਸਨੂੰ ਘੇਰ ਲਿਆ ਤੇ ਉਸਨੂੰ ਗੁੰਮਸ਼ੁਦਾ ਔਰਤ ਦੇ ਵਾਪਸ ਨਾ ਆਉਣ ਬਾਰੇ ਪੁੱਛਿਆ। ਅੱਗੋਂ ਉਸ ਨੇ ਗੋਲ ਮੋਲ ਜਿਹਾ ਉੱਤਰ ਦਿੱਤਾ ਕਿ ਜੋ ਮੈਨੂੰ ਦਿਖਾਈ ਦਿੰਦਾ ਸੀ ਮੈਂ ਦੱਸ ਦਿਤਾ ਸੀ। ਇਹ ਉਤਰ ਸੁਣ ਕੇ ਉਸ ਪ੍ਰੀਵਾਰ ਦੇ ਨੌਜਵਾਨ ਉਸ ਉਪਰ ਧੋਖੇ ਦਾ ਦੋਸ਼ ਲਾਉਂਦੇ ਹੋਏ ਗੁੱਸੇ ਵਿੱਚ ਆ ਗਏ। ਉਹਨਾਂ ਦਾ ਗੁੱਸਾ ਦੇਖ ਕੇ ਪੁੱਛਾਂ ਦੇਣ ਵਾਲੇ ਨੇ ਮੌਕਾ ਬਚਾਇਆ ਤੇ ਉਹਨਾਂ ਦੇ ਪੈਸੇ ਵਾਪਸ ਕਰਨ ਦਾ ਵਾਅਦਾ ਕੀਤਾ। ਤੇ ਆਖਿਰ ਪੈਸੇ ਵਾਪਸ ਕਰਕੇ ਖਹਿੜਾ ਛੁਡਾਇਆ।

*ਜਸਵੀਰ ਸਿੰਘ 'ਕੰਗਣਵਾਲ'*

## ਜਦੋਂ ਪਾਖੰਡੀ ਬਾਬੇ ਨੇ ਤਰਕਸ਼ੀਲ ਸਾਹਮਣੇ ਹੱਥ ਖੜੇ ਕੀਤੇ

ਪਿਛਲੇ ਦਿਨੀਂ ਮੈਂ ਮੱਧ ਪ੍ਰਦੇਸ਼ ਵਿੱਚ ਸ: ਸ: ਸ: ਸ: ਮਲੇਵਾਲ ਵਲੋਂ ਕੈਂਪ ਬ੍ਰਿਗੇਡੀਅਰ ਦੇ ਤੌਰ ਤੇ ਸਕਾਊਟਿੰਗ ਦਾ ਕੈਂਪ ਲਾਉਣ ਲਈ ਪੰਚਮੜੀ ਨਾਂ ਦੇ ਸ਼ਹਿਰ ਵਿੱਚ ਗਿਆ। ਮੇਰੇ ਨਾਲ ਕੈਂਪ ਵਿਚ ਸਾਡੇ ਪੰਜਾਬ ਲੀਡਰ ਰਾਣਾਂ ਸਰ ਨੰਗਲ ਜੀ ਸਨ। ਤੇ ਇਹ ਪੂਰਾ ਸਕਾਊਟ ਦਸਤਾ ਮੇਰੇ ਅੰਡਰ ਸੀ ਜੋ ਕਿ ਵੱਖ ਵੱਖ ਜ਼ਿਲਿਆਂ ਦੇ ਪੰਜਾਬੀ ਵਲੰਟੀਅਰ ਸਨ। ਕੈਂਪ ਵਿੱਚ ਜਾਣ ਤੋਂ ਬਾਅਦ ਆਪਣਾ ਨਿਰੀਖਣ ਦਸਤਾ ਲੈਕੇ ਅਸੀਂ ਮੱਧ ਪ੍ਰਦੇਸ਼ ਦੀਆਂ ਵੱਖ ਵੱਖ ਥਾਂਵਾਂ ਬਾਰੇ ਜਾਂਚ ਪੜਤਾਲ ਕਰਨ ਲਈ ਚੱਲ ਪਏ। ਮੇਰੇ ਨਾਲ ਰਾਣਾ ਨੰਗਲ ਜੀ ਤੇ ਮੇਰੇ ਵਲੰਟੀਅਰ ਸਾਥੀ ਸਨ। ਅਸੀਂ ਨਿਰੀਖਣ ਲਈ ਪੰਚਮੜੀ ਦਾ ਹਨੂੰਮਾਨ ਮੰਦਰ ਲਕਸ਼ ਰਖਿਆ ਸੀ। ਮੰਦਰ ਦੇ ਰਾਹ ਵਿਚ ਬੈਠਾ ਇਕ ਬਾਬਾ ਕਾਫੀ ਮਸ਼ਹੂਰ ਸੀ। ਮੈਂ ਆਪਣੇ ਦਸਤੇ ਨਾਲ ਬਾਬੇ ਦੇ ਕੁਟੀਆ ਨੁਮਾ ਡੇਰੇ ਦੇ ਅੱਗਿਉਂ ਲੰਘ ਰਿਹਾ ਸੀ ਤਾਂ ਦੇਖਿਆ ਕਿ ਉਹ ਸਾਧ ਇਕ ਸਿਆਣੀ ਔਰਤ ਤੇ ਇਕ ਮੁਟਿਆਰ ਨੂੰ ਕਹਿ ਰਿਹਾ ਸੀ ਕਿ ਤੁਹਾਡੇ ਘਰ ਵਿਚ ਸ਼ਾਂਤੀ ਨਹੀਂ ਰਹਿੰਦੀ ਤੇ ਤੁਸੀ ਬਿਮਾਰ ਜਿਆਦਾਤਰ ਰਹਿੰਦੇ ਹੋ ਕਿਉਂਕਿ ਤੁਹਾਨੂੰ ਕਿਸੇ ਤੁਹਾਡੇ ਗੁਆਂਢੀ ਨੇ ਰਾਖ ਕਰਕੇ ਖੁਆਈ ਹੋਈ ਐ। ਇਹ ਗੱਲ ਸੁਣਕੇ ਮੇਰੇ ਸਾਥੀ ਨੇ ਮੈਨੂੰ ਕਿਹਾ ਕਿ 'ਰਾਣਾ ਭਾਜੀ ਤੁਸੀਂ ਤਰਕਸ਼ੀਲ ਹੋ, ਆਉ ਦੇਖੋ ਇਹ ਸਾਧ ਸ਼ਰੇਆਮ ਗੁੰਮਰਾਹ ਕਰ ਰਿਹਾ ਹੈ।' ਮੈਂ ਉਸਦੇ ਨਾਲ ਡੇਰੇ ਕੋਲ ਜਾਕੇ ਖੜ ਗਿਆ। ਉਸ ਸਾਧ ਨੇ ਆਪਣੇ ਅਸਲ ਅੰਦਾਜ਼ ਵਿਚ ਉਸ ਔਰਤ ਨੂੰ ਲੁੱਟਣ ਲਈ ਇਕ ਜਾਦੂ ਦਾ ਟ੍ਰਿੱਕ ਵਿਖਾਇਆ। ਉਸਨੇ ਇੱਕ ਸਾਫ਼ ਬਰਤਨ ਵਿਚ ਸੁਆਹ ਪੈਦਾ ਕਰ ਦਿੱਤੀ। ਅਜਿਹਾ ਵੇਖਕੇ ਉਹ ਦੋਵੇਂ ਮਾਂ ਧੀ ਬਾਬੇ ਦੇ ਚਰਨੀ ਡਿੱਗ ਪਈਆਂ ਤੇ ਕਹਿਣ ਲੱਗੀਆਂ, 'ਬਾਬਾ ਜੀ ਤੁਸੀਂ ਬਹੁਤ ਚਮਤਕਾਰੀ ਹੋ ਕ੍ਰਿਪਾ ਕਰਕੇ ਸਾਡੇ ਗ੍ਰਹਿ ਕਲੇਸ਼ ਦਾ ਇਲਾਜ ਕਰੋ' ਬਾਬੇ ਨੇ ਅੱਗੋਂ ਕੁਝ ਮਾਇਆ ਦੀ ਮੰਗ ਕੀਤੀ। ਔਰਤਾਂ ਜਦੋਂ ਬਾਬੇ ਨੂੰ ਮੂੰਹ ਮੰਗੇ ਪੈਸੇ ਦੇਣ ਲੱਗੀਆਂ ਤਾਂ ਮੈਂ ਬਾਬੇ ਨੂੰ ਕਿਹਾ ਕਿ ਤੂੰ ਕਿਉਂ ਲੋਕਾਂ ਨੂੰ ਗੁੰਮਰਾਹ ਕਰ ਰਿਹਾ ਹੈਂ ? ਬਾਬੇ ਦੇ ਦਿਖਾਏ ਟ੍ਰਿੱਕ ਦਾ ਅਸਲੀ ਭੇਦ ਔਰਤਾਂ ਨੂੰ ਦੱਸਿਆ। ਬਾਬਾ ਇੰਨਾਂ ਸੁਣਕੇ ਗਰਮੀ ਨਾਲ ਕਹਿਣ ਲੱਗਾ, 'ਮੈਂ ਤੈਨੂੰ ਭਸਮ ਕਰ ਦੇਵਾਂਗਾ' ਉਹ ਬਹੁਤ ਮੰਤਰ ਮਾਰਦਾ ਰਿਹਾ ਪਰ ਕੁਝ ਨਾ ਬਣਿਆ। ਇਹ ਜਦੋਂ ਜਹਿਦ ਵੇਖਕੇ ਲੋਕ ਬਹੁਤ ਇੱਕਠੇ ਹੋ ਗਏ। ਫਿਰ ਆਖਰ ਬਾਬੇ ਨੇ ਕੰਨਾਂ ਨੂੰ ਹੱਥ ਲਾਕੇ ਮੁਆਫੀ ਮੰਗੀ ਕਿ ਉਹ ਅੱਗੇ ਤੋਂ ਲੋਕਾਂ ਨੂੰ ਗੁੰਮਰਾਹ ਨਹੀਂ ਕਰੇਗਾ ਤੇ ਨਾ ਹੀ ਉਸ ਕੋਲ ਕੋਈ ਸ਼ਕਤੀ ਹੈ। ਇੰਨਾ ਸੁਣਕੇ ਔਰਤ ਤੇ ਮੁਟਿਆਰ ਨੇ ਮੇਰਾ ਧੰਨਵਾਦ ਕੀਤਾ।

*ਕੁਲਵਿੰਦਰ ਰਾਣਾ ਗੋਬਿੰਦਪੁਰਾ, ਇਕਾਈ ਭਾਦਸੋਂ*



# ਖਬਰ ਹੈ ਕਿ...

## ਆਪਣੇ ਪੁੱਤਰ ਦਾ ਗਲਾ ਕੱਟ ਕੇ ਖੂਨ ਚੂਸਿਆ

ਗੁਹਾਟੀ, 11 ਜੁਲਾਈ :- ਅਸਾਮ ਵਿੱਚ ਮੋਰੀਓਨੀ ਵਿਖੇ ਚਾਹ ਬਾਗਾਨ ਦੇ ਇੱਕ ਮਜ਼ਦੂਰ ਨੇ ਆਪਣੇ ਛੇ ਮਹੀਨਿਆਂ ਦੇ ਪੁੱਤਰ ਦਾ ਗਲਾ ਕੱਟ ਕੇ ਉਹਦਾ ਲਹੂ ਪੀਣ ਦੀ ਘਿਣਾਉਣੀ ਕਾਰਵਾਈ ਕੀਤੀ ਹੈ। ਪੁਲੀਸ ਦੇ ਅਨੁਸਾਰ ਦਸ਼ਰਤ ਬਾਰਾਇਕ ਨੇ ਆਪਣੇ ਬੱਚੇ ਦੇ ਗਲੇ ਤੇ ਛੁਰੀ ਚਲਾ ਕੇ ਉਹਦਾ ਲਹੂ ਚੂਸਣਾ ਸ਼ੁਰੂ ਕਰ ਦਿੱਤਾ। ਜਦੋਂ ਤੱਕ ਗੁਆਂਢੀਆਂ ਦਾ ਧਿਆਨ ਪਿਆ ਤਦ ਤੱਕ ਬੱਚਾ ਮਰ ਚੁੱਕਿਆ ਸੀ।

ਪੁਲੀਸ ਨੇ ਉਹਨੂੰ ਗ੍ਰਿਫਤਾਰ ਕਰ ਲਿਆ ਹੈ। ਇਹ ਕਿਹਾ ਜਾ ਰਿਹਾ ਹੈ ਕਿ ਕਿਸੇ ਧਾਰਮਿਕ ਅੰਧਵਿਸ਼ਵਾਸ਼ ਕਾਰਨ ਉਹਨੇ ਇਹ ਅਪਰਾਧ ਕੀਤਾ ਹੈ।

(ਪੰਜਾਬੀ ਟ੍ਰਿਬਿਊਨ)

## ਬਲਾਤਕਾਰੀ ਪੁਜਾਰੀ ਨੂੰ 9 ਸਾਲ ਦੀ ਕੈਦ

ਬਠਿੰਡਾ, 11 ਜੁਲਾਈ :- ਸਥਾਨਕ ਅਦਾਲਤ ਨੇ ਮੰਦਰ ਦੇ ਪੁਜਾਰੀ ਨੂੰ 5 ਸਾਲ ਦੀ ਮਾਸੂਮ ਬੱਚੀ ਨਾਲ ਬਲਾਤਕਾਰ ਕਰਨ ਦੇ ਦੋਸ਼ ਹੇਠ ਵੱਖ-ਵੱਖ ਧਾਰਾਵਾਂ ਅਧੀਨ 9 ਸਾਲ ਦੀ ਸਜ਼ਾ ਸੁਣਾਈ। ਪ੍ਰਾਪਤ ਜਾਣਕਾਰੀ ਅਨੁਸਾਰ ਹਰਜੀਤ ਕੌਰ ਨਾਮ ਦੀ ਔਰਤ ਆਪਣੀ ਬੱਚੀ ਸਮੇਤ ਜਨਤਾ ਨਗਰ ਬਠਿੰਡਾ ਵਿਖੇ ਆਪਣੇ ਪੇਕੇ ਘਰ ਆਈ ਤਾਂ 13 ਮਾਰਚ, 1998 ਆਥਣ ਸਮੇਂ ਬੱਚੀ ਰਾਜੋ ਆਪਣੇ ਘਰ ਦੇ ਬਾਹਰ ਖੇਡਦੀ ਨੂੰ ਹਨੂੰਮਾਨ ਮੰਦਰ ਦਾ ਪੁਜਾਰੀ ਵਰਗਲਾ ਕੇ ਤੇ ਲਾਲਚ ਦੇ ਕੇ ਮੰਦਰ ਵਿੱਚ ਲੈ ਗਿਆ ਤੇ ਉਸ ਨਾਲ ਮੂੰਹ ਕਾਲਾ ਕਰਨ ਲੱਗਾ। ਲੜਕੀ ਦੇ ਰੋਣ ਕੁਰਲਾਉਣ ਦੀ ਆਵਾਜ਼ ਸੁਣਕੇ ਉਸ ਦੀ ਮਾਂ ਮੰਦਰ ਵਿੱਚ ਆ ਗਈ। ਇਸ ਤੇ ਪੁਜਾਰੀ ਨੇ ਆਪਣੇ ਆਪ ਨੂੰ ਚਾਦਰ ਨਾਲ ਲਪੇਟ ਲਿਆ ਅਤੇ ਮਾਂ ਬੱਚੀ ਨੂੰ ਆਪਣੇ ਘਰ, ਜੋ ਕਿ ਮੰਦਰ ਦੇ ਪਾਸ ਹੀ ਸੀ, ਲੈ ਗਈ।

(ਪੰਜਾਬੀ ਟ੍ਰਿਬਿਊਨ)

## ਚਾਰ ਸਾਲਾਂ ਦੀ ਬੱਚੀ ਦਾ ਵਿਆਹ ਕੁੱਤੇ ਨਾਲ

ਹਰਿਣਘਾਟਾ, 16 ਜੁਲਾਈ :- ਜਿਸ ਪਿੰਡ ਨੇ ਅਲਬਰਟ ਆਈਨਸਟਾਈਨ ਵਰਗੇ ਵਿਗਿਆਨੀ ਨੂੰ ਚੁਣੌਤੀ ਦੇਣ ਵਾਲੇ ਵਿਗਿਆਨੀ ਸਤਯਨ ਬੋਸ ਨੂੰ ਪੈਦਾ ਕੀਤਾ ਹੋਵੇ ਉਹ ਪਿੰਡ ਅੱਜ ਅੰਧਵਿਸ਼ਵਾਸ਼ਾਂ ਨਾਲ ਘਿਰ ਗਿਆ ਹੈ। ਤੰਦਰੁਸਤ ਰਹਿਣ ਵਾਸਤੇ ਇੱਕ ਚਾਰ ਵਰਿਆਂ ਦੀ ਬੱਚੀ ਦੀ ਸ਼ਾਦੀ ਇੱਕ ਕੁੱਤੇ ਨਾਲ ਕਰ ਦਿੱਤੀ ਗਈ। ਉਸ ਵੇਲੇ ਪੁਲਸ ਅਫਸਰ ਮਧੂਮਿੱਤਰਾ ਰਾਏ ਪਿੰਡ ਵਿੱਚ ਮੌਜੂਦ ਸੀ।

ਵਿਗਿਆਨੀ ਸਤਯਨ ਬੋਸ ਦਾ ਪੁਸ਼ਤੈਨੀ ਘਰ ਜਿਸ ਮੁਹੱਲੇ ਵਿੱਚ ਹੈ ਉਸੇ ਮੁਹੱਲੇ ਵਿੱਚ ਸੁਬਲ ਕੁਮਾਰ ਕਰਮਕਾਰ ਦਾ ਪ੍ਰੀਵਾਰ ਰਹਿੰਦਾ ਹੈ। ਕਰਮਕਾਰ ਨੇ ਆਪਣੀ ਸਭ ਤੋਂ ਛੋਟੀ ਚਾਰ ਸਾਲ ਦੀ ਲੜਕੀ ਅੰਜੂ ਦੀ ਸ਼ਾਦੀ ਇੱਕ ਕੁੱਤੇ ਨਾਲ ਇਸ ਕਰਕੇ ਕਰ ਦਿੱਤੀ ਕਿ ਉਹ ਤੰਦਰੁਸਤ ਰਵੇ। ਸਬਲ ਅਤੇ ਉਸਦੀ ਪਤਨੀ ਦਾ ਤਰਕ ਹੈ ਕਿ ਅੰਜੂ ਅਕਸਰ ਬਿਮਾਰ ਰਹਿੰਦੀ ਹੈ ਅਤੇ ਉਹ ਨਾਲ ਦੇ ਤਲਾਅ ਵਿੱਚ ਦੋ ਵਾਰ ਡੁੱਬਣੋਂ ਬਚੀ। ਉਸਦੇ ਦੰਦ ਅੱਠ ਮਹੀਨੇ ਦੀ ਉਮਰ ਵਿੱਚ ਨਿਕਲ ਆਏ ਸੀ। ਉੱਥੇ ਲੋਕਾਂ ਦੀ ਮਾਨਤਾ ਹੈ ਕਿ ਜਿਸ ਬੱਚੇ ਦੇ ਦੰਦ ਅੱਠ ਮਹੀਨੇ ਵਿੱਚ ਨਿਕਲ ਆਉਣ ਉਸ ਬੱਚੇ ਉੱਪਰ ਗ੍ਰਹਿਆਂ ਦਾ ਪ੍ਰਛਾਵਾਂ ਹੁੰਦਾ ਹੈ। ਗ੍ਰਹਿਆਂ ਦੇ ਪ੍ਰਭਾਵ ਨੂੰ ਖਤਮ ਕਰਨ ਲਈ ਬੱਚੇ ਦੀ ਸ਼ਾਦੀ ਕੁੱਤੇ ਨਾਲ ਕਰਨੀ ਹੁੰਦੀ ਹੈ। ਇਸ ਪਿੰਡ ਵਿੱਚ ਪਹਿਲਾਂ ਵੀ ਅਜਿਹੀਆਂ ਕਈ ਸ਼ਾਦੀਆਂ ਹੋ ਚੁੱਕੀਆਂ ਹਨ।

ਸਬੁਲ ਦਾ ਕਹਿਣਾ ਹੈ ਕਿ ਜਦੋਂ ਉਹ ਬਾਰਾਂ ਵਰ੍ਹਿਆਂ ਦਾ ਸੀ ਤਾਂ ਉਸਦੇ ਦਾਦਾ ਕਾਲਾ ਚੰਦ ਕਰਮਕਾਰ ਨੇ ਭੂਆ ਦੀ ਸ਼ਾਦੀ ਕੁੱਤੇ ਨਾਲ ਕੀਤੀ ਸੀ। ਜਿਸ ਉਪਰੰਤ ਉਹ ਉਮਰ ਭਰ ਖੁਸ਼ ਰਹੀ। ਇਹੀ ਗੱਲ ਉਸਦੇ ਮਨ ਵਿੱਚ ਸੀ। ਸ੍ਰਿਟ ਵਜੋਂ ਬੇਟੀ ਦੇ ਸੁਖ ਲਈ ਉਸੇ ਤਰਾਂ ਕਰਨ ਦਾ ਫੈਸਲਾ ਲਿਆ। ਇਸ ਫੈਸਲੇ ਤੋਂ ਬਾਅਦ ਪਤਨੀ ਨੂੰ ਲੈ ਕੇ ਉਹ ਆਪਣੇ ਪ੍ਰੋਹਿਤ ਕੋਲ ਗਿਆ ਅਤੇ ਪ੍ਰੋਹਿਤ ਨੇ ਮੰਜ਼ੂਰੀ ਦੇ ਦਿੱਤੀ। ਇਸ ਉਪਰੰਤ ਚੰਗੇ ਵਰ ਦੇ ਰੂਪ ਵਿੱਚ ਇੱਕ ਵਧੀਆ ਕੁੱਤੇ ਦੀ ਤਾਲਾਸ਼ ਸ਼ੁਰੂ ਹੋਈ। ਪ੍ਰੀਵਾਰ ਦੇ ਮਿੱਤਰ ਵਰੁਣ ਦੱਤ ਦਾ ਪਾਲਤੂ ਕੁੱਤਾ ਬੁਲੇਟ ਪਸੰਦ ਆਇਆ। ਵਰੁਣ ਨੇ ਕਿਹਾ ਕਿ ਜੇ ਇਸ ਤਰਾਂ ਬੱਚੀ ਦੀ ਬਿਮਾਰੀ ਦੂਰ ਹੁੰਦੀ ਹੈ ਤਾਂ ਉਹਨਾਂ ਨੂੰ ਕੋਈ ਇਤਰਾਜ਼ ਨਹੀਂ। ਇਸ ਤੋਂ ਬਾਅਦ ਸ਼ਾਦੀ ਵਿਧੀ ਪੂਰਵਕ ਹਿੰਦੂ ਵੈਦਿਕ ਰੀਤੀ ਰਿਵਾਜਾਂ ਨਾਲ ਸੰਪੰਨ ਹੋਈ। ਮੰਤਰ ਪੜ੍ਹੇ ਗਏ, ਮਾਲਾਂ ਪਾਈਆਂ ਗਈਆਂ। ਬੇਸ਼ਕ ਸੰਧੂਰ ਆਦਿ ਪਾਉਣ ਦਾ ਕੰਮ ਨਹੀਂ ਹੋਇਆ। ਧੂਮ ਧਾਮ ਨਾਲ ਹੋਈ ਇਸ ਸ਼ਾਦੀ ਵਿੱਚ ਪ੍ਰੋਹਿਤ ਅਮਲ ਭੱਟਾਚਾਰੀਆ ਸ਼ਾਮਲ ਹੋਏ। ਤਕਰੀਬਨ 300 ਲੋਕਾਂ ਦੇ ਖਾਣੇ ਦਾ ਪ੍ਰਬੰਧ ਕੀਤਾ ਗਿਆ। ਮੁਰਗੇ, ਮੱਛੀ, ਆਲੂ, ਕਟਹਲ ਦੀ ਸਬਜ਼ੀ, ਦਹੀਂ, ਮਿਠਾਈ, ਚਟਨੀ, ਚਿਪਸ, ਚਾਵਲ ਅਤੇ ਪੂੜੀਆਂ ਆਦਿ ਪਕਵਾਨ ਬਣਾਏ ਗਏ। ਖਾਤਰਦਾਰੀ ਵਿੱਚ ਕੋਈ ਕਸਰ ਨਹੀਂ ਛੱਡੀ ਗਈ। ਵਿਆਹ ਉੱਤੇ ਲਗਭਗ 25 ਹਜ਼ਾਰ ਰੁਪਏ ਖਰਚ ਆਏ ਜਿਸ ਲਈ ਸਬਲ ਨੇ 6 ਹਜ਼ਾਰ ਦਾ ਕਰਜ਼ਾ ਵੀ ਲਿਆ। ਸਬਲ ਵਿੱਦਿਆਨਗਰ ਖੇਤੀ ਵਿਸ਼ਵ ਵਿਦਿਆਲੇ ਵਿੱਚ ਜੈਨੇਟਿਕਸ ਵਿਭਾਗ ਵਿੱਚ ਮਾਲੀ ਦਾ ਕੰਮ ਕਰਦਾ ਹੈ। ਬੁਲੇਟ ਦੇ ਪਿਤਾ ਬਣੇ ਵਰੁਣ ਦੱਤ ਨੇ ਬੁੱਧਵਾਰ ਨੂੰ ਇੱਕ ਰਿਸੈਪਸ਼ਨ ਪਾਰਟੀ ਦਿੱਤੀ। ਸ਼ਾਦੀ ਦੇ ਦਿਨ ਮਹਿਮਾਨਾਂ ਨੇ ਅੰਜੂ ਨੂੰ ਤੋਹਫੇ ਦਿੱਤੇ। ਅੰਜੂ ਅਤੇ ਬੁਲੇਟ ਕੁੱਤੇ ਨੂੰ ਲਾੜੀ ਲਾੜੇ ਵਾਂਗ ਸਜਾਇਆ ਗਿਆ। ਸਬਲ ਨੇ ਦੱਸਿਆ ਕਿ ਉਸਨੇ ਆਪਣੇ ਜੁਆਈ ਕੁੱਤੇ ਨੂੰ ਕੋਈ ਤੋਹਫਾ ਨਹੀਂ ਦਿੱਤਾ। ਪਿੰਡ ਵਾਲਿਆਂ ਦਾ ਕਹਿਣਾ ਹੈ ਕਿ ਅੰਜੂ ਦੀ ਕੁੱਤੇ ਨਾਲ ਸ਼ਾਦੀ ਦਾ ਕਿਸੇ ਨੇ ਵਿਰੋਧ ਨਹੀਂ ਕੀਤਾ ਅਤੇ ਨਾ ਹੀ ਪੁਲਿਸ ਪ੍ਰਸ਼ਾਸ਼ਨ ਨੇ ਇਸ ਵਿੱਚ ਕੋਈ ਅੜਿੱਕਾ ਡਾਹਿਆ। ਲੇਕਿਨ ਮਧੂ ਰਾਏ ਡੀ ਐਸ ਪੀ ਦਾ ਕਹਿਣਾ ਹੈ ਕਿ ਜੇ ਪਹਿਲਾਂ ਪਤਾ ਲੱਗ ਜਾਂਦਾ ਤਾਂ ਉਸਨੇ ਇਹ ਸ਼ਾਦੀ ਨਹੀਂ ਹੋਣ ਦੇਣੀ ਸੀ।

(ਪ੍ਰਸ਼ਾਂਤ ਜਯੋਤੀ, ਗੰਗਾਨਗਰ)

*ਤਰਕਸ਼ੀਲ ਦੀਆਂ ਪੈੜਾਂ*

# ਮੱਧਯੁਗੀ ਸੰਸਕਾਰਾਂ 'ਚ ਜਕੜਿਆ ਭਾਰਤ

*ਜਸਮੇਲ /ਨਰਭਿੰਦਰ*

ਅੰਧ ਵਿਸਵਾਸ਼ਾਂ ਨੇ ਸਮੁੱਚੇ ਭਾਰਤ ਨੂੰ ਆਪਣੀ ਗ੍ਰਿਫਤ 'ਚ ਲਿਆ ਹੋਇਆ ਹੈ। ਜਿੱਥੇ ਦੁਨੀਆਂ 21ਵੀਂ ਸਦੀ ਵੱਲ ਵਿਕਾਸ ਕਰ ਰਹੀ ਹੈ, ਉੱਥੇ ਪੁਰਾਤਨ ਸੰਸਕਾਰ ਭਾਰਤੀ ਲੋਕਾਂ ਦੇ ਵੱਡੇ ਹਿੱਸੇ ਦੀ ਰਗ-ਰਗ 'ਚ ਘਰ ਕਰੀ ਬੈਠੇ ਹਨ। ਅੰਧ-ਵਿਸਵਾਸ਼ ਦੇ ਪਾਗਲਪਨ 'ਚ ਉਹ ਮਨੁੱਖ ਨੂੰ ਮਾਰ ਕੇ 'ਬਲੀ' ਵੀ ਦੇ ਸਕਦਾ ਹੈ ਜਾਂ ਜਿਉਂਦਿਆਂ ਸਾੜ ਕੇ 'ਸਤੀ' ਕਰ ਸਕਦਾ ਹੈ। ਮਨ 'ਚ ਪਾਲੀ ਬੈਠੇ ਅਖੌਤੀ ਦੇਵੀ ਦੇਵਤਿਆਂ ਦੀ ਕਰੋਪੀ ਦੇ ਭਾਰ ਨੂੰ 'ਬਲੀ' ਦੇ ਕੇ ਜਾਂ 'ਸਤੀ' ਕਰਕੇ ਹੌਲਾ ਕਰਦਾ ਹੈ। ਇਸ ਮਾਨਸਿਕ ਤੌਰ ਤੇ ਬਿਮਾਰ ਸਮਾਜ ਵਿਚ ਇੱਕ ਨਹੀਂ ਹੋਰ ਵੀ ਕਈ ਅਜਿਹੀਆਂ ਗਲਤ ਤੇ ਅਣ-ਮਨੁੱਖੀ ਪਰੰਪਰਾਵਾਂ ਪ੍ਰਚਲਤ ਹਨ। ਜਿਨ੍ਹਾਂ ਸਮਾਜ ਪਛੜਿਆ ਹੋਵੇ, ਉਨ੍ਹੀਆਂ ਹੀ ਦਿਲ ਹਿਲਾਉ ਅੰਧ-ਵਿਸਵਾਸ਼ਾਂ ਦੀਆਂ ਕਹਾਣੀਆਂ।

ਕਬੀਲਿਆਂ 'ਚ ਅਜਿਹਾ ਪਛੜਿਆਪਣ ਜਾਂਗਲੀ ਭਾਈਚਾਰੇ ਦਾ ਭੁਲੇਖਾ ਖੜਾ ਕਰ ਦਿੰਦਾ ਹੈ। ਜੇ ਕੋਈ ਅਜਿਹੇ ਜਾਂਗਲੀਪੁਣੇ ਨੂੰ ਪਰੰਪਰਾਵਾਂ ਅਤੇ ਸਭਿਆਚਾਰ ਦੀ ਵੱਖਰੀ ਪਹਿਚਾਨ ਦਾ ਨਾਂ ਦੇਵੇ ਤਾਂ ਉਸਨੂੰ ਭਲਾ ਕੀ ਕਿਹਾ ਜਾ ਸਕਦਾ ਹੈ? ਅਜਿਹੀ ਹੀ ਇੱਕ ਅੱਤ ਜਾਂਗਲੀ ਪਰੰਪਰਾ 'ਡੈਣ ਪ੍ਰਥਾ' ਹੈ। ਘੋਰ ਅੰਧ-ਵਿਸਵਾਸ਼ ਤੇ ਟਿਕੀ ਇਹ ਪਰੰਪਰਾ ਆਦਿਵਾਸੀ ਕਬੀਲਿਆਂ 'ਚ ਪਾਈ ਜਾਂਦੀ ਹੈ।

ਇਸ ਪ੍ਰਥਾ ਮੁਤਾਬਕ ਜੇ ਕੋਈ ਅਚਨਚੇਤ ਬੀਮਾਰ ਹੋ ਜਾਵੇ, ਜਾਂ ਕਿਸੇ ਦੀ ਮੌਤ ਹੋ ਜਾਵੇ, ਇਥੋਂ ਤੱਕ ਕਿ ਕਿਸੇ ਜਾਨਵਰ ਦੀ ਮੌਤ ਹੀ ਹੋ ਜਾਵੇ ਜਾਂ ਕਿਸੇ ਦਾ ਨੁਕਸਾਨ ਹੋ ਜਾਵੇ ਤਾਂ ਸਮਝੋ ਔਰਤਾਂ ਉੱਤੇ ਡੈਣ-ਪ੍ਰਥਾ ਦੇ ਨਾਂ ਹੇਠ ਕਰੋਪੀ ਆ ਗਈ ਤੇ ਫਿਰ ਉਨ੍ਹਾਂ ਨੂੰ ਮਾਨਸਿਕ ਤੇ ਸਰੀਰਕ ਤਸੀਹੇ ਦੇਣ, ਸਮੂਹਿਕ ਬਲਾਤਕਾਰ ਕਰਨ ਤੇ ਕੁੱਟ ਕੁੱਟ ਕੇ ਮਾਰ ਦੇਣ ਦੀ ਸਜ਼ਾ ਵੀ ਮਾਮੂਲੀ ਹੁੰਦੀ ਹੈ। ਉਸਦੇ ਪ੍ਰੀਵਾਰ ਨੂੰ ਵੀ ਕਬੀਲੇ 'ਚੋਂ ਛੇਕ ਦਿਤਾ ਜਾਂਦਾ ਹੈ। ਇਨ੍ਹਾਂ ਕਬੀਲਿਆਂ 'ਚ ਅਚਨਚੇਤ ਮੌਤ ਜਾਂ ਬੁਖਾਰ ਜਾਂ ਨੁਕਸਾਨ ਹੋਣ ਤੋਂ ਫੌਰੀ ਬਾਅਦ ਔਝਾ (ਪੰਜਾਬ 'ਚ ਇਹਨੂੰ ਸਿਆਣਾ ਜਾਂ ਔਲੀਆ ਵੀ ਕਿਹਾ ਜਾਂਦਾ ਹੈ, ਜੋ ਪੁੱਛਾਂ ਦਿੰਦਾ ਹੈ) ਬੁਲਾ ਲਿਆ ਜਾਂਦਾ ਹੈ ਅਤੇ ਇਹ ਔਝਾ ਸਾਲ ਜਾਂ ਪਿੱਪਲ ਦੇ ਪੱਤਿਆਂ ਤੇ ਤੇਲ ਪਾ ਕੇ ਅੱਗ ਲਾ ਕੇ ਇਕ ਮੰਤਰ ਗੁਣ ਗੁਣਾਉਂਦਾ ਹੈ, "ਦੇਖੋ ਤੋ ਮਾਈ, ਪੁਰਬੇ, ਪਚਛਮੇ, ਉੱਤਰੇ, ਦੱਖਣੇ, ਡਾਕ ਕਾਲੀ, ਡਾਕਿਨੀ ਕਾਲੀ, ਸ਼ਿਆਮਾ ਕਾਲੀ, ਬੂੰਢੀ ਕਾਲੀ, ਲੋਗੋ ਬੁਰੂ, ਘੰਟਾ ਬੁਰੂ, ਮਰਚਾ ਬੁਰੂ, ਚਤੌਮ ਬੁਰੂ, ਮਿਪਮੀ, ਤਾਹਿਨੋਮਤੀ, ਆਲੇਮ, ਅਨਕਾਏ, ਨੂਣੀ, ਕਰਾਯਾ ਛਿਰੇਨਾ ਕਾਲੀ।" ਬੰਗਾਲੀ ਤੇ ਸੰਥਾਲੀ ਭਾਸ਼ਾ 'ਚ ਰਲਿਆ ਮਿਲਿਆ ਇਹ ਮੰਤਰ ਗੁਣ-ਗੁਣਾਉਣ ਪਿੱਛੋਂ ਔਝਾ ਜਦੋਂ ਡੇਲੇ ਉਤਾਂਹ ਕਰਕੇ ਮੱਥੇ ਤਿਉੜੀਆਂ ਪਾਉਂਦਾ, ਬੁੱਲ ਫਰਕਾਉਂਦਾ ਅੱਖਾਂ ਖੋਹਲਦਾ ਹੈ ਤਾਂ ਉਸਦੀ ਅੱਖ ਕਿਸੇ 'ਟਿਕੀ ਹੋਈ' ਗਰੀਬ ਔਰਤ ਤੇ ਆ ਟਿਕਦੀ ਹੈ। ਔਝਾ ਦੀਆਂ ਵਹਿਸ਼ੀ ਅੱਖਾਂ ਉਸੇ ਹੀ ਔਰਤ ਤੇ ਟਿਕਦੀਆਂ ਹਨ ਜੋ ਪਰਿਵਾਰ 'ਚ ਦੁਖੀ ਜਾਂ ਦੁਰਕਾਰੀ ਜਾਂਦੀ ਹੈ ਜਾਂ ਜਿਸ ਦਾ ਪਤੀ ਮਰ ਚੁੱਕਾ ਹੁੰਦਾ ਹੈ। ਆਪਣੇ ਮੰਤਰਾਂ ਦੇ ਪਾਖੰਡ ਕਰਨ ਤੋਂ ਪਹਿਲਾਂ ਉਹ ਇਸ ਸਬੰਧੀ ਪੜਤਾਲ ਕਰ ਲੈਂਦਾ ਹੈ ਤਾਂ ਕਿ ਅੰਧ-ਵਿਸਵਾਸ਼ ਦੀ ਧਾਂਕ ਬੈਠੀ ਰਹੇ। ਔਝਾ ਦਾ ਇਸ਼ਾਰਾ ਮਿਲਦਿਆਂ ਹੀ ਬੇਕਾਬੂ ਭੀੜ ਉਸਤੇ ਟੁੱਟ ਪੈਂਦੀ ਹੈ। ਉਸਦਾ ਸਰੀਰ ਬੇ-ਰਹਿਮੀ ਨਾਲ ਨੋਚਿਆ ਜਾਂਦਾ ਹੈ। ਕਈ ਤਾਂ ਉਸੇ ਮੌਕੇ ਹੀ ਇਹ ਨਾ ਸਹਾਰਦਿਆਂ ਹੋਈਆਂ ਦਮ ਤੋੜ ਜਾਂਦੀਆਂ ਹਨ ਅਤੇ ਕਈ ਸਮਾਜੀ ਬੇਇੱਜਤੀ ਨਾ ਸਹਾਰਦੀਆਂ ਆਤਮ ਹੱਤਿਆ ਕਰ ਲੈਂਦੀਆਂ ਹਨ। ਅਜਿਹੀਆਂ ਔਰਤਾਂ ਵੀ ਹਨ ਜਿਹੜੀਆਂ 'ਡੈਣ' ਦੇ ਰੂਪ 'ਚ ਪਿੰਡੋ ਤੇ ਸਮਾਜ 'ਚ ਨਾ-ਸਹਿਣਯੋਗ ਬੇਇੱਜ਼ਤੀ ਤੇ ਜਬਰ ਹਰ ਰੋਜ਼ ਝੱਲ ਰਹੀਆਂ ਹਨ ਅਤੇ ਮੋਇਆਂ ਨਾਲੋਂ ਭੈੜੀ ਜ਼ਿੰਦਗੀ ਕੱਟ ਰਹੀਆਂ ਹਨ।

ਡੈਣ ਪ੍ਰਥਾ ਤੋਂ ਸਮੁੱਚਾ ਆਦਿ ਵਾਸੀ ਸਮਾਜ ਹੀ ਕਲੰਕਿਤ ਹੈ। ਸਿੰਘਭੂਮ ਜ਼ਿਲੇ 'ਚ ਇਕ ਗੈਰ-ਸਰਕਾਰੀ ਸਰਵੇਖਣ ਮੁਤਾਬਕ 1985 ਤੋਂ ਜੁਲਾਈ 1988 ਤੱਕ ਇਸ ਜ਼ਿਲੇ 'ਚ 700 ਤੋਂ ਵਧੇਰੇ ਔਰਤਾਂ 'ਡੈਣ' ਕਹਿਕੇ ਮਾਰੀਆਂ ਗਈਆਂ ਜਾਂ ਮਰੀਆਂ। ਪਿਛਾਖੜੀ ਅੰਧ-ਵਿਸਵਾਸ਼, ਅਨਪੜ੍ਹਤਾ ਜਾਂ ਜਾਂਗਲੀ ਸਭਿਆਚਾਰ ਤੋਂ ਇਲਾਵਾ ਆਰਥਿਕ ਲੋਭ, ਪੈਸੇ ਦਾ ਲਾਲਚ, ਆਪਸੀ ਵੈਰ-ਵਿਰੋਧ ਅਤੇ ਰਾਜਨੀਤਕ ਵਿਰੋਧ ਵੀ ਹਨ।

ਸੋਨਵਾ ਥਾਣਾ ਜਿਹੜਾ ਸਿੰਘਭੂਮ ਜ਼ਿਲੇ ਵਿਚ ਹੀ ਹੈ ਦੇ ਪਿੰਡ ਆਸਨ ਤਲਿਆ ਦੇ ਇਕ ਸਾਧੂ ਹੋਅ ਦਾ ਪ੍ਰੀਵਾਰ ਦੋ ਮਹੀਨੇ ਲਗਾਤਾਰ ਬੀਮਾਰ ਰਿਹਾ। ਉਨ੍ਹਾਂ ਦਾ ਇਲਾਜ ਕਰਾਉਣ ਦੀ ਥਾਂ ਉਹ ਔਝਾ ਨੂੰ ਲੈ ਆਇਆ। ਔਝਾ ਨੇ ਉਹਦੇ ਘਰ ਦੇ ਸਾਹਮਣੇ ਰਹਿੰਦੀ ਉਪਾਨੀ ਗੋਪ ਨਾਂ ਦੀ ਔਰਤ ਨੂੰ ਡੈਣ ਦਾ ਫਤਵਾ ਸੁਣਾ ਦਿੱਤਾ ਕਿ ਇਸ ਦੀ ਕਾਰਵਾਈ ਨਾਲ ਹੀ ਇਹ ਬੀਮਾਰ ਹਨ। ਉਸ ਔਰਤ ਨਾਲ ਸਾਧੂ ਦੇ ਪ੍ਰੀਵਾਰ ਦਾ ਪਹਿਲਾਂ ਵੀ ਝਗੜਾ ਹੁੰਦਾ ਰਿਹਾ ਸੀ। ਔਝਾ ਦੇ ਫੁਰਮਾਨ ਦੀ ਦੇਰ ਸੀ ਕਿ ਸਾਧੂ ਨੇ 40 ਸਾਲਾ ਉਪਾਨੀ ਗੋਪ ਦੇ ਘਰ 'ਚ ਜਾ ਕੇ ਛੁਰਾ ਮਾਰ ਕੇ ਮਾਰ ਦਿੱਤਾ। ਉਪਾਨੀ ਬੇ-ਔਲਾਦ ਸੀ। ਇਸ ਕਰਕੇ ਸਾਰੇ ਪਿੰਡ ਵਾਲੇ ਪਹਿਲਾਂ ਹੀ ਉਹਨੂੰ ਸ਼ੱਕ ਦੀ ਨਿਗਾਹ ਨਾਲ ਦੇਖਦੇ ਸੀ। ਇਸ ਤਰ੍ਹਾਂ ਦੀ ਹੀ ਕਹਾਣੀ ਸਾਰਬੀਲ ਪਿੰਡ ਦੀ ਸੀ। ਇਥੇ ਔਝਾ ਨੇ ਆਦਿ-ਵਾਸੀ ਔਰਤ ਲਕਸ਼ਮੀ ਦੇਵੀ ਉਤੇ ਡੈਣੀ ਨਜ਼ਰ ਸੁੱਟੀ ਤੇ ਪਿੰਡ ਦੀ ਬੇਮੁਹਾਰੀ ਬੇਕਾਬੂ ਭੀੜ ਨੇ ਲਕਸ਼ਮੀ ਨੂੰ ਮਾਰ ਦਿੱਤਾ। ਲਕਸ਼ਮੀ ਨੂੰ ਬਚਾਉਂਦਾ ਉਸਦਾ ਪਤੀ ਸੋਭਾ ਥਿੰਕੂ ਵੀ ਮਾਰ ਦਿੱਤਾ ਗਿਆ।



'ਡੈਣ' ਦਾ ਫਤਵਾ ਦੇਣ ਸਮੇਂ ਸਜ਼ਾ ਤੋਂ ਇਲਾਵਾ ਜੁਰਮਾਨਾ ਵੀ ਸੁਣਾਇਆ ਜਾਂਦਾ ਹੈ ਤੇ ਜੇ ਜੁਰਮਾਨਾ ਨਾ ਤਾਰਿਆ ਜਾਵੇ ਤਾਂ ਸਮੂਹਿਕ ਬਲਾਤਕਾਰ ਦਾ ਸ਼ਿਕਾਰ ਹੋਣਾ ਪੈਂਦਾ ਹੈ। ਚਾਕੁਲਿਆ (ਸਿੰਘਭੂਮ) ਥਾਣੇ ਦੇ ਮਟਿਆ ਬੱਧੀ ਪਿੰਡ ਦੀ ਜੀਰਾਮਣੀ ਤੇ ਡੈਣ ਹੋਣ ਦਾ ਦੋਸ਼ ਲਾਕੇ ਉਸ ਨੂੰ ਪੰਜ ਸੌ ਰੁਪਏ ਅਤੇ ਇੱਕ ਬੱਕਰੀ ਦਾ ਜੁਰਮਾਨਾ ਕੀਤਾ। ਗਰੀਬ ਜੀਰਾਮਣੀ, ਭਲਾ ਐਨੇ ਪੈਸੇ ਕਿਥੋਂ ਦੇ ਸਕਦੀ ਸੀ? ਬਸ ਫਿਰ ਕੀ ਸੀ, ਚਾਰ ਆਦਿ-ਵਾਸੀਆਂ ਨੇ ਉਸ ਨਾਲ ਸਮੂਹਿਕ ਬਲਾਤਕਾਰ ਕੀਤਾ, ਉਹਨੂੰ ਕੁੱਟਿਆ ਵੀ ਤੇ ਘਰ ਦਾ ਸਾਰਾ ਸਮਾਨ ਵੀ ਲੈ ਗਏ। ਇਵੇਂ ਹੀ ਬੰਦਗਾਵ ਪ੍ਰਖੰਡ ਦੇ ਨੇੜੇ ਵੀ ਐਸ ਸਾਲ ਜਨਵਰੀ 'ਚ 'ਡੈਣ' ਮਾਰਨ ਵਾਲੇ 40-50 ਲੋਕਾਂ ਦੇ ਇਕ ਹਜੂਮ ਨੇ ਇਕ 'ਦੁਰਕਾਰੀ ਗਈ ਡੈਣ' ਦੇ ਘਰ ਰਾਤ ਨੂੰ ਧਾਵਾ ਬੋਲ ਦਿੱਤਾ ਅਤੇ ਦੋ ਬੇਕਸੂਰ ਨਾਬਾਲਗਾਂ ਨਾਲ ਸਮੂਹਿਕ ਬਲਾਤਕਾਰ ਕੀਤਾ। 'ਡੈਣ' ਨੇ ਨੇੜਲੇ ਘਰ 'ਚ ਲੁਕ ਕੇ ਆਪਣੀ ਜਾਨ ਬਚਾਈ। ਪਿਛਲੇ ਸਾਲ 14 ਅਗਸਤ ਨੂੰ ਸਿੰਘਭੂਮ ਜ਼ਿਲੇ ਦੇ ਜਾਨਪਮੀ ਪਿੰਡ 'ਚ ਇਕ ਗਰਭਵਤੀ 'ਡੈਣ' ਨੂੰ ਢਾਈ ਸਾਲਾਂ ਦੇ ਮੁੰਡੇ ਅਤੇ ਬੁੱਢੀ ਸੱਸ ਸਮੇਤ ਜਿਉਂਦੇ ਸਾੜ ਦਿਤਾ ਸੀ। ਡੈਣ ਮਾਰੋ ਗਰੋਹ ਨੇ ਹੀ ਹਜ਼ਾਰੀ ਬਾਗ ਜ਼ਿਲੇ ਦੇ ਜੌੜਾ ਸਿਮਰ ਪਿੰਡ ਦੀ ਅਕਲੀ ਦੇਵੀ ਨੂੰ ਬੇ-ਰਹਿਮੀ ਨਾਲ ਕੁੱਟਿਆ ਮਾਰਿਆ ਅਤੇ ਬੰਨ੍ਹ ਕੇ ਜਿਉਂਦੀ ਨੂੰ ਚਿਖਾ 'ਚ ਸੁੱਟ ਦਿੱਤਾ।

ਸਿੰਘਭੂਮ 'ਚ ਅਜੇਹੇ ਕਈ ਪ੍ਰੀਵਾਰ ਹਨ ਜਿੰਨ੍ਹਾਂ ਨੂੰ ਡੈਣ ਕਰਾਰ ਦਿੱਤਾ ਜਾਂਦਾ ਹੈ ਜਿਨ੍ਹਾਂ ਨਾਲ ਨਾ ਸਿਰਫ ਸਭ ਦੀ ਸਾਂਝ ਕੱਟੀ ਹੋਈ ਹੈ ਸਗੋਂ ਰੋਜ਼ਾਨਾ ਜਬਰ ਵੀ ਹੁੰਦਾ ਹੈ। ਚਕਰਬਰ ਥਾਣੇ ਦੇ ਇਕ ਪਿੰਡ ਇੰਦਕਾਮ 'ਚ 1984 'ਚ ਔਝਾ ਨੇ ਹਰੀ ਸ਼ੰਕਰ ਦੀ ਘਰ ਵਾਲੀ ਅਤੇ ਮਾਂ ਨੂੰ ਡੈਣ ਕਰਾਰ ਦੇ ਦਿੱਤਾ ਅਤੇ ਇਨ੍ਹਾਂ ਡੈਣੀ ਗੁਣਾਂ ਨੂੰ ਖਤਮ ਕਰਨ ਲਈ ਉਹਨਾਂ ਨੂੰ ਗੰਦ (ਟੱਟੀ) ਖਾਣ ਦਾ ਹੁਕਮ ਦੇ ਦਿੱਤਾ। ਗੰਦ ਸਿਰਫ ਦੋਹਾਂ ਔਰਤਾਂ ਲਈ ਨਹੀਂ ਸਗੋਂ ਹਰੀ ਸ਼ੰਕਰ, ਉਹਦੇ ਭਰਾ, ਭੈਣਾਂ ਤੇ ਛੋਟੇ ਬੱਚਿਆਂ ਤੱਕ ਨੂੰ ਖੁਆਇਆ ਗਿਆ। ਪਿੰਡ ਵਾਲਿਆਂ ਦੇ ਇਕੱਠ ਮੂਹਰੇ ਉਹਨਾਂ ਨੂੰ ਇਹ ਜਬਰ ਸਹਿਣਾ ਪਿਆ ਤੇ ਫਿਰ ਜਲੀਲ ਹੋਣ ਦੀ ਕੋਈ ਹੱਦ ਹੀ ਨਹੀਂ ਸੀ। 1986 'ਚ ਇਕ ਨੌਜਵਾਨ ਪਾਗਲ ਹੋਇਆ। ਉਹ ਦੋਸ਼ ਵੀ ਇਸੇ ਪ੍ਰੀਵਾਰ ਤੇ ਲੱਗਿਆ। ਫਿਰ ਔਝਾ ਦੀ ਹਦਾਇਤ ਤੇ ਕੁੱਟ ਮਾਰ ਸ਼ੁਰੂ ਹੋ ਗਈ। ਪ੍ਰੀਵਾਰ ਤਾਂ ਜ਼ਿਲਤ ਦੀ ਜਿੰਦਗੀ ਕੱਟ ਹੀ ਰਿਹਾ ਹੈ ਉਨ੍ਹਾਂ ਦੀਆਂ ਕੁੜੀਆਂ ਦਾ ਵਿਆਹ ਵੀ ਨਹੀਂ ਹੋ ਰਿਹਾ। ਡੈਣ ਪ੍ਰੀਵਾਰ ਦੀਆਂ ਕੁੜੀਆਂ ਕੋਈ ਲੈਣ ਲਈ ਤਿਆਰ ਹੀ ਨਹੀਂ।

ਰਾਂਚੀ ਸ਼ਹਿਰ 'ਚ ਇਸ ਸਾਲ ਜਨਵਰੀ ਦੌਰਾਨ ਸਭਿਅਕ ਸਮਾਜ ਦੇ ਮੂੰਹ ਤੇ ਵੀ ਕਾਲਖ ਹੀ ਮਲ ਦਿੱਤੀ ਗਈ ਸੀ। ਐਨੀ ਹਿਰਦੇ ਵੇਦਕ ਘਟਨਾ ਨੂੰ 'ਸੱਭਿਅਕ ਸਮਾਜ' ਪਰੰਪਰਾ ਦੇ ਨਾ ਹੇਠ ਸਭ ਕੁਝ ਨੂੰ ਤਮਾਸ਼ਾ ਬਣੀ ਦੇਖਦਾ ਰਿਹਾ। ਸਵੇਰੇ ਹੀ ਬਸੰਤੀ 'ਡੈਣ' ਨੂੰ ਸਿਰੋਂ ਮੁੰਨ ਕੇ, ਚੇਹਰੇ ਤੇ ਕਾਲਖ ਤੇ ਚੂਨਾ ਮਲ ਕੇ, ਗਲ 'ਚ ਜੁੱਤਿਆਂ ਦਾ ਹਾਰ ਪਾ ਕੇ ਲਗਭਗ ਦੋ ਸੌ ਲੋਕਾਂ ਦੀ ਭੀੜ ਨੇ ਜਲੂਸ ਕੱਢਿਆ। 28 ਸਾਲਾ ਬਸੰਤੀ ਪਿੱਠ ਤੇ ਦੋ ਸਾਲਾ ਬੱਚੇ ਨੂੰ ਆਦਿ ਵਾਸੀ ਸ਼ੈਲੀ 'ਚ ਬੰਨ ਕੇ ਭੀੜ ਦੇ ਹੁਕਮ ਮੁਤਾਬਕ ਅੱਗੇ ਚਲ ਰਹੀ ਸੀ, ਪਿੱਛੇ ਪਿੱਛੇ ਲੋਕ ਡੈਣ ਦੀ ਕਾਵਾਂ ਰੌਲੀ ਪਾ ਰਹੇ ਸਨ।

ਬਸੰਤੀ ਤੇ ਆਰੋਪ ਸੀ ਕਿ ਉਸਨੇ ਡੈਣੀ ਮੰਤਰ ਪੜ੍ਹਕੇ ਇਕ ਮੁੰਡੇ ਦੀ ਜਾਨ ਕੱਢ ਲਈ ਹੈ। ਇਸ ਪਿੱਛੇ ਕਹਾਣੀ ਇਹ ਸੀ ਕਿ ਮੁਹੱਲੇ ਦੇ ਇਕ ਪ੍ਰਭਾਵਸ਼ਾਲੀ ਪ੍ਰਵਾਰ ਨਾਲ ਬਸੰਤੀ ਦੀ ਅਣਬਣ ਹੋ ਗਈ ਸੀ। ਉਸ ਨੇ ਹੀ ਬਸੰਤੀ ਨੂੰ ਡੈਣ ਕਰਾਰ ਦਿੱਤਾ ਅਤੇ ਅਪਮਾਨਿਤ ਕੀਤਾ। ਮੁਹੱਲੇ ਵਾਲਿਆਂ ਨੇ ਇਸ ਘਟਨਾ ਨੂੰ ਬਹੁਤ ਚਾਂਭਲ ਕੇ ਵੇਖਿਆ ਪਰ ਕਿਸੇ ਨੇ ਵੀ ਇਸ ਪਸ਼ੂਪਨ ਬਿਰਤੀ ਹੇਠ ਹੋ ਰਹੇ ਗੈਰ-ਮਨੁੱਖੀ ਵਿਹਾਰ ਨੂੰ ਰੋਕਣ ਦੀ ਕੋਸ਼ਿਸ਼ ਨਹੀਂ ਕੀਤੀ।

ਸਾਹੇਬਰਜਿ ਦਾ ਜਲੂਸ ਇਸ ਤੋਂ ਵੀ ਭਿਆਨਕ ਸੀ। ਬਾਜ਼ਾਰ 'ਚ ਸੈਂਕੜੇ ਲੋਕ ਤਿੰਨ ਕਥਿਤ ਡੈਣਾਂ ਨੂੰ ਸ਼ਰੇਆਮ ਨੰਗਾ ਕਰਕੇ ਘੁਮਾ ਰਹੇ ਸਨ ਤੇ ਗੰਦ ਖਾਣ ਲਈ ਮਜਬੂਰ ਕਰ ਰਹੇ ਸਨ। ਕੁੱਟ ਮਾਰ ਵੀ ਹੋ ਰਹੀ ਸੀ। ਜਲੂਸ 'ਚ ਸ਼ਹਿਰ ਦੇ ਸਾਰੇ ਵਰਗਾਂ ਦੇ ਲੋਕ ਸ਼ਾਮਿਲ ਸਨ। ਇਹ ਜਲੂਸ ਥਾਣੇ ਮੂਹਰਿਉਂ ਵੀ ਲੰਘਿਆ। ਪੁਲਿਸ ਬਿਲਕੁਲ ਖਾਮੋਸ਼ ਬਣ ਕੇ ਦੇਖ ਰਹੀ ਸੀ। ਪਰ ਇਕ ਵਿਅਕਤੀ ਨੇ ਬਹਾਦਰੀ ਦਿਖਾਈ। ਉਹਨੇ ਭੀੜ ਨੂੰ ਲਲਕਾਰਿਆ। ਨਾ ਸਿਰਫ ਉਹਨਾਂ ਦੀ ਇੱਜ਼ਤ ਢਕਣ ਲਈ ਕਪੜੇ ਦਿੱਤੇ ਸਗੋਂ ਮਾਮਲੇ ਨੂੰ ਠਾਣੇ 'ਚ ਦਰਜ ਕਰਾਉਣ ਦੀ ਵੀ ਪਹਿਲ ਕਦਮੀ ਕੀਤੀ। ਇਹ ਪਿਛਲੇ ਅਕਤੂਬਰ ਦੀ ਗੱਲ ਹੈ ਤੇ ਔਰਤਾਂ ਸਨ ਭੋਜਵਾ ਟੋਲੇ ਦੀ ਮੌਸੀ ਪਹਾੜਿਨ, ਦੇਵੀ ਪਹਾੜਿਨ ਤੇ ਬੁਧਨੀ। ਖੂਨ ਨਾਲ ਲੱਥ-ਪਥ ਮੌਸੀ ਪਹਾੜਿਨ ਅਤੇ ਦੇਵੀ ਪਹਾੜਿਨ ਨੂੰ ਤਾਂ ਹਸਪਤਾਲ ਦਾਖਲ ਕਰਵਾ ਦਿੱਤਾ ਗਿਆ ਪਰ ਬੁਧਨੀ ਜੋ ਨੰਗੀ ਹਾਲਤ ਵਿਚ ਹੀ ਭੱਜ ਗਈ ਸੀ ਅਜੇ ਤਕ ਮੁੜੀ ਨਹੀਂ ਹੈ। ਇਨ੍ਹਾਂ ਤਿੰਨਾਂ ਤੋਂ ਬਿਨਾਂ ਇਸ ਸ਼ਹਿਰ ਦੇ ਨੇੜ ਤੇੜ ਅਜਿਹੀਆਂ ਕਈ ਔਰਤਾਂ ਡੈਣੀ ਸ਼ੱਕ ਹੇਠ ਹੀ ਨਿਰ-ਬਸਤਰ ਜ਼ਿੰਦਗੀ ਕੱਟ ਰਹੀਆਂ ਹਨ। ਇਨ੍ਹਾਂ ਤਿੰਨਾਂ ਨਾਲ ਟੂਟੂ ਅਤੇ ਗੋਗੀ ਵੀ ਰਹਿੰਦੀਆਂ ਹਨ ਜਿਨ੍ਹਾਂ ਨੂੰ ਪਹਾੜੀ ਤੋਂ ਹੇਠਾਂ ਧੱਕ ਦਿਤਾ ਗਿਆ ਸੀ। ਉਸ ਦਿਨ ਦੂਜੀਆਂ ਦੋਵੇਂ ਮੰਗਣ ਨਿਕਲੀਆਂ ਸਨ। ਇਸੇ ਕਰਕੇ ਦਰਿੰਦਗੀ ਦਾ ਸ਼ਿਕਾਰ ਹੋਣੋਂ ਬਚ ਗਈਆਂ।

ਇਨ੍ਹਾਂ ਨਿਰ-ਬਸਤਰ 'ਡੈਣਾਂ' ਨੇ ਸ਼ਹਿਰ ਵਾਲਿਆਂ ਦਾ ਵਿਗਾੜਿਆ ਕੁਝ ਨਹੀਂ ਸੀ। ਬੱਸ ਬੁਧਨੀ ਦੀ ਦੋ ਸਾਲਾ ਕੁੜੀ ਮਰ ਗਈ ਸੀ, ਤੇ ਸਾਰੀਆਂ ਉਸਨੂੰ ਦਬਾਉਣ ਲਈ ਰੁੱਝੀਆਂ ਹੋਈਆਂ ਸਨ। ਮਠਿਆਈ, ਕੇਲਾ, ਧੂਫ, ਅਗਰਬੱਤੀ ਜਲਦੀ ਵੇਖਕੇ ਲੋਕਾਂ ਨੂੰ ਡੈਣੀ ਕ੍ਰਿਆ-ਕਰਮ ਦਾ ਸ਼ੱਕ ਹੋ ਗਿਆ ਤੇ ਭੀੜ ਟੁੱਟ ਪਈ। ਫਿਰ ਤਿੰਨਾਂ ਨੂੰ ਨੰਗੀਆਂ ਕਰਕੇ ਜਲੂਸ ਕੱਢਿਆ ਗਿਆ। ਇਸ ਜਲੂਸ ਦੀ ਅਗਵਾਈ ਮਹੇਸ਼ ਮਲੋਟ ਕਰ ਰਿਹਾ ਸੀ ਜਿਸਨੇ ਪਹਿਲਾਂ ਵੀ ਧਨ, ਜਾਇਦਾਦ ਦੇ ਲਾਲਚ ਹੇਠ ਸਮੇਂ ਸਮੇਂ ਚਾਲਾਂ ਚੱਲ ਕੇ ਇਨ੍ਹਾਂ ਨੂੰ ਡੈਣ ਕਰਾਰ ਦਿੱਤਾ ਸੀ ਤੇ

ਪਹਾੜੋਂ ਹੇਠਾਂ ਸੁਟਵਾਇਆ ਸੀ। ਮੌਸੀ ਬੁਧਵਾ ਪਹਾੜਿਨ ਦੇ ਨਾਂ 15 ਬਿੱਘੇ ਜ਼ਮੀਨ ਸੀ ਜਿਸ ਤੇ ਮਹੇਸ਼ ਦੀ ਅੱਖ ਸੀ। ਬੁੱਧਵਾ ਦਾ ਪੁੱਤਰ ਮਰ ਗਿਆ ਤੇ ਫਿਰ ਕੀ ਸੀ ਤੇ ਉਸਨੂੰ ਡੈਣ ਕਰਾਰ ਦੇ ਦਿੱਤਾ। ਹੁਣ ਤਾਂ ਇਹ ਹਾਲਤ ਸੀ ਕਿ ਕੋਈ ਵੀ ਡੈਣ ਕਹਿਕੇ ਉਸਦੇ ਕੱਪੜੇ ਲੁਹਾ ਸਕਦਾ ਸੀ। ਬੁੱਧਵਾ ਨੂੰ ਸ਼ੰਕਾ ਵੀ ਹੈ ਕਿ ਮਹੇਸ਼ ਉਸਦੀ ਛੋਟੀ ਭੈਣ ਨੂੰ ਵੀ ਡੈਣ ਕਰਾਰ ਦੇਕੇ ਉਸਦੀ ਜਮੀਨ ਹੜੱਪ ਕਰ ਲਵੇਗਾ। ਦਮਨਗਾਵਾ ਪਿੰਡ ਦੀ ਦੇਵੀ ਪਹਾੜਿਨ ਦੀ 70 ਬਿੱਘੇ ਉਪਜਾਊ ਜ਼ਮੀਨ ਵੀ ਪਿੰਡ ਵਾਲਿਆਂ ਉਸਦੇ ਪਤੀ ਦੇ ਮਰਨ ਪਿਛੋਂ ਖੋਹ ਲਈ ਤੇ ਉਹਨੂੰ 'ਡੈਣ' ਕਰਾਰ ਦੇ ਕੇ ਬਾਹਰ ਕੱਢ ਦਿੱਤਾ ਸੀ।

ਆਦਿਵਾਸੀ ਸਮਾਜ 'ਚ ਪਿੰਡ ਦੇ ਪ੍ਰਧਾਨ ਨਾਲੋਂ ਵੀ ਔਝਾ ਦੀ ਪਦਵੀ ਉੱਚੀ ਹੁੰਦੀ ਹੈ। ਉਹ ਹੀ ਸਮੁੱਚੇ ਕਬੀਲੇ ਦਾ ਮਾਲਕ ਹੁੰਦਾ ਹੈ। ਕਿਸੇ ਦੀ ਕੀ ਮਜਾਲ ਹੈ ਉਹਦੇ ਖਿਲਾਫ ਚੂੰ ਤੱਕ ਕਰੇ। ਦੋਗਾਨੀ ਪਿੰਡ 'ਚ ਫਾਗੂ ਮਰਾਂਡੀ ਦਾ ਰਾਜ ਹੈ। ਉਹਦੇ ਪਿੰਡ ਦੇ ਪ੍ਰਧਾਨ ਬੇਨੀ ਮਰਾਂਡੀ ਦੀ ਘਰ ਵਾਲੀ ਬੜਕੀ ਹਾਂਸਦੀ ਨੂੰ ਵੀ ਡੈਣ ਕਰਾਰ ਦੇ ਦਿੱਤਾ। ਔਝਾ ਦੇ ਸਾਹਮਣੇ ਪ੍ਰਧਾਨ ਦੀ ਇੱਕ ਨਾ ਚੱਲੀ।

ਝਾਂਖਰ ਪਿੰਡ ਦੀਆਂ ਚਾਰ ਔਰਤਾਂ ਨੂੰ 'ਡੈਣ' ਕਰਾਰ ਦੇ ਦਿੱਤਾ ਤੇ ਸਮੂਹਕ ਬਲਾਤਕਾਰ ਇਸ ਲਈ ਕੀਤਾ ਕਿ ਉਹਨਾਂ ਦੇ ਪਤੀ ਮਰ ਗਏ ਸਨ। ਬਲਾਤਕਾਰ ਪਿਛੋਂ ਉਹਨਾਂ ਦੇ ਗੁਪਤ ਅੰਗਾਂ 'ਚ ਲੋਹੇ ਦੀਆਂ ਸਲਾਖਾਂ ਧੱਕੀਆਂ ਗਈਆਂ ਤੇ ਮਾਰ ਦਿੱਤਾ ਗਿਆ। ਤਿਲੋਖਰ ਪਿੰਡ ਦੀ ਪਵਿਤਰੀ ਦੇਵੀ ਦੇ ਸਰੀਰ ਨੂੰ ਲੋਹੇ ਦੀਆਂ ਗਰਮ ਸੀਖਾਂ ਨਾਲ ਦਰਜਨ ਵਾਰੀ ਦਾਗਿਆ ਗਿਆ।

'ਡੈਣ' ਦੇ ਨਾਂ ਤੇ ਅਣਮਨੁੱਖੀ ਤਸ਼ੱਦਦ ਝੱਲਣ ਵਾਲੀਆਂ ਔਰਤਾਂ 16 ਸਾਲਾ ਤੋਂ 50 ਸਾਲਾਂ ਤੱਕ ਦੀਆਂ ਹੁੰਦੀਆਂ ਹਨ। 16 ਸਾਲਾ ਸਰਸਵਤੀ ਦੇਵੀ ਨਾਲ ਪਿੰਡ ਦੇ ਸੀਲਹਰਨ ਨੇ ਜਬਰਦਸਤੀ ਕਰਨ ਦੀ ਕੋਸ਼ਿਸ਼ ਕੀਤੀ ਤੇ ਉਸੇ ਦਿਨ ਹੀ ਅਚਾਨਕ ਉਸਦੀ ਮੌਤ ਹੋ ਗਈ। ਅੰਧ ਵਿਸਵਾਸ਼ ਦੇ ਅਨਿਆਂ ਨੇ ਉਸ ਬਦਮਾਸ਼ ਦੀ ਕਰਤੂਤ ਨੂੰ ਤਾਂ ਅਣਡਿੱਠਾ ਕਰ ਦਿੱਤਾ ਤੇ ਸਰਸਵਤੀ ਤੇ ਉਸਦੀ ਮਾਂ ਨੂੰ ਨੰਗਾ ਕਰਕੇ ਸਲਾਖਾਂ ਨਾਲ ਉਨ੍ਹਾਂ ਦੇ ਗੁਪਤ ਅੰਗਾਂ ਨੂੰ ਦਾਗਿਆ। ਅੰਧਵਿਸ਼ਵਾਸ਼ ਦੇ ਅੰਨਿਆਂ ਦੇ ਪਸ਼ੂਪਨ ਤੋਂ ਉਨ੍ਹਾਂ ਨੂੰ ਬਚਾਉਣ ਵਾਲਾ ਕੋਈ ਨਹੀਂ ਸੀ।

ਮਾਨੋ ਪਿੰਡ ਦੀ 22 ਸਾਲਾ ਪ੍ਰੇਮ ਸ਼ੀਲਾ ਨੂੰ 'ਡੈਣ' ਦਾ ਫਤਵਾ ਉਹਦੀ ਜਠਾਣੀ ਨੇ ਦਿਵਾਇਆ। ਪ੍ਰੇਮ ਸ਼ੀਲਾ ਨੂੰ ਖਤਮ ਕਰਨ ਲਈ ਸੱਸ ਮਿੱਟੀ ਦਾ ਤੇਲ ਲਿਆਈ ਅਤੇ ਜਠਾਣੀ ਨੇ ਤੀਲੀ ਬਾਲੀ ਤੇ ਪ੍ਰੇਮ ਸ਼ੀਲਾ ਅੱਗ ਦੀਆਂ ਲਾਟਾਂ 'ਚ ਮੱਚਣ ਲੱਗੀ। ਲੱਗੀ ਅੱਗ ਨਾਲ ਜਦੋਂ ਉਹ ਬਾਹਰ ਭੱਜੀ ਤਾਂ ਦਿਉਰ ਨੇ ਕਿਹਾ ਕਿ ਡੈਣ ਹੈ, ਡੈਣੀ ਲੀਲਾ ਨਾਲ ਆਪ ਹੀ ਸੜ ਰਹੀ ਹੈ।

ਅੰਧ ਵਿਸ਼ਵਾਸ਼ਾਂ ਦੀ ਉਪਜ ਇਹ ਪ੍ਰਥਾ ਸਤੀ ਜਿੰਨੀ ਹੀ ਪੁਰਾਣੀ ਤੇ ਸਤੀ ਨਾਲੋਂ ਵੱਧ ਘਾਤਕ ਹੈ ਜਿੱਥੇ ਔਰਤ ਨੂੰ ਇਕ ਪਸ਼ੂ ਤੋਂ ਵੱਧ ਹੋਰ ਕੁਝ ਨਹੀਂ ਸਮਝਿਆ ਜਾਂਦਾ। ਅਜਿਹੀਆਂ ਗੈਰ ਮਨੁੱਖੀ ਪਰੰਪਰਾਵਾਂ ਖਿਲਾਫ ਸਮੇਂ ਸਮੇਂ ਲੜਨ ਵਾਲੇ ਇੱਕੜ ਦੁੱਕੜ ਵਿਅਕਤੀ ਤਾਂ ਆਉਂਦੇ ਰਹੇ ਹਨ। ਪਰ ਇਕ ਜ਼ੋਰਦਾਰ ਲਹਿਰ ਨਹੀਂ ਉੱਭਰੀ। ਸਮਾਜ ਤੇ ਕਾਬਜ ਚੌਧਰੀਆਂ ਵੱਲੋਂ ਤਾਂ ਅਜਿਹੀਆਂ ਗਲਤ ਕਦਰਾਂ ਕੀਮਤਾਂ ਨੂੰ ਸਭਿਆਚਾਰਕ ਪਰੰਪਰਾਵਾਂ ਦਾ ਹਿੱਸਾ ਕਰਾਰ ਦੇ ਕੇ ਇਨ੍ਹਾਂ ਨੂੰ ਉਤਸ਼ਾਹਿਤ ਕੀਤਾ ਜਾਂਦਾ ਹੈ। ਪੁਲਿਸ ਜਾਂ ਹਕੂਮਤੀ ਮਸ਼ੀਨਰੀ ਇਹਨਾਂ ਵਿਚ ਦਖਲ ਨਹੀਂ ਦਿੰਦੀ, ਸਗੋਂ ਮੂਕ ਦਰਸ਼ਕ ਬਣੀ ਦੇਖਦੀ ਰਹਿੰਦੀ ਹੈ। ਜੇ ਇਕ ਅੱਧ ਕੇਸ ਦਰਜ ਵੀ ਕਰ ਲੈਣ ਤਾਂ ਉਹਨੂੰ ਵੀ ਸਮਾਜ ਦੇ ਚੌਧਰੀਆਂ ਦੇ ਅਸਰ ਹੇਠ ਜਲਦ ਹੀ ਖਾਰਜ ਕਰ ਦਿੰਦੀ ਹੈ। ਇਨ੍ਹਾਂ ਗੈਰ ਮਨੁੱਖੀ ਪਰੰਪਰਾਵਾਂ ਖਿਲਾਫ ਇਕ ਬੇਕਿਰਕ ਲੜਾਈ ਲੜਨੀ ਪੈਣੀ ਹੈ। ਸਵਾਲ ਇਹ ਵੀ ਉੱਠਦਾ ਹੈ ਕਿ ਭਾਰਤੀ ਸਮਾਜ ਦੀਆਂ ਸਭਿਆਚਾਰਕ ਮਾਨਤਾਵਾਂ ਜਦ ਬਦਲ ਰਹੀਆਂ ਹਨ, ਉਸ ਸਮੇਂ ਇਨ੍ਹਾਂ ਮੱਧ-ਯੁਗੀ ਪਰੰਪਰਾਵਾਂ ਨੂੰ ਹਾਕਮਾਂ ਵਲੋਂ ਚੁੱਪ ਸ਼ਹਿ ਹੀ ਨਹੀਂ ਮਿਲਦੀ ਰਹਿੰਦੀ ਸਗੋਂ ਕਈ ਵੇਰ ਉਤਸ਼ਾਹਤ ਵੀ ਕੀਤਾ ਜਾਂਦਾ ਹੈ। ਉਂਝ ਭਾਰਤੀ ਸਮਾਜ ਵਿਚ ਇਸ ਮੌਕੇ ਦੋ ਮੁਤ-ਬਾਦਲ ਪਰੰਪਰਾਵਾਂ ਚਲ ਰਹੀਆਂ ਹਨ, ਇਕ ਪੱਛਮੀ ਨਕਲੋ ਤਰਜ ਦੀ ਅਤਿਨਿਘਾਰ ਵਾਲੀ ਪਰੰਪਰਾ ਅਤੇ ਦੂਜੀ ਅਜੇਹੀ ਮੱਧ ਯੁਗੀ ਪਰੰਪਰਾ। ਇਨ੍ਹਾਂ ਦੋਹਾਂ ਅਣਮਨੁੱਖੀ ਰਵਾਇਤਾਂ/ਪਰੰਪਰਾਵਾਂ/ਵਿਚਾਰਾਂ ਖਿਲਾਫ ਬੇਕਿਰਕੀ ਨਾਲ ਜਦੋਂ ਲੜਨਾ ਪੈਣਾ ਹੈ ਤਾਂ ਤੀਜੀ ਕਿਸਮ ਦੀਆਂ ਪਰੰਪਰਾਵਾਂ ਜੋ ਸਵੱਛ ਤੇ ਨਰੋਏ ਸਮਾਜ ਦੀਆਂ ਸੂਚਕ ਹੋਣਗੀਆਂ, ਨੂੰ ਵਿਕਸਤ ਕਰਨਾ ਪਵੇਗਾ।

ਇਕ ਸੰਥਾਲੀ ਸਾਹਿਤਕਾਰ ਸ਼ਾਰਦਾ ਪ੍ਰਸ਼ਾਦ ਦਿਸਕੂ, ਜੋ ਇਸ ਡੈਣ ਪ੍ਰਥਾ ਖਿਲਾਫ ਲੰਮੇ ਸਮੇਂ ਤੋਂ ਲੜਦਾ ਆ ਰਿਹਾ ਹੈ ਦੇ ਅੰਦਾਜੇ ਮੁਤਾਬਕ ਪੂਰੇ ਆਦਿਵਾਸੀ ਸਮਾਜ ਵਿਚ ਹਰ ਸਾਲ ਲਗਭਗ 10,000 ਆਦਿਵਾਸੀ ਔਰਤਾਂ ਇਸ ਦੁਸ਼ਟ ਪ੍ਰਥਾ ਦਾ ਸ਼ਿਕਾਰ ਹੁੰਦੀਆਂ ਹਨ ਅਤੇ ਜੁਰਮਾਨੇ ਵਜੋਂ 50 ਲੱਖ ਰੁਪੈ ਵਸੂਲੇ ਜਾਂਦੇ ਹਨ। ਔਰਤਾਂ ਪ੍ਰਤੀ ਪਸ਼ੂਪਨ ਬਿਰਤੀ ਵਾਲੇ ਔਝੇ, ਔਲੀਏ, ਮੁੱਲਾਂ, ਮੁਲਾਣੇ, ਬ੍ਰਾਹਮਣ, ਭਾਈ ਕਦੋਂ ਤੀਕ ਸਾਡੇ ਸਮਾਜ ਦੀ ਜ਼ਿਹਨੀ ਗੁਲਾਮੀ ਨੂੰ ਲਗਾਮ ਪਾਕੇ ਖਿੱਚਦੇ ਰਹਿਣਗੇ? ਅੱਜ ਸ਼ਾਰਦਾ ਵਰਗੇ ਹਜ਼ਾਰਾਂ ਸਾਹਿਤਕਾਰਾਂ ਦੀ ਲੋੜ ਹੈ ਜੋ ਆਪਣੀ ਕਲਮ ਦੀ ਧਾਰ ਇਹਨਾਂ ਖਿਲਾਫ ਸੇਧਤ ਕਰਨ ਤੇ ਇਨ੍ਹਾਂ ਪਸ਼ੂਪਨ ਬਿਰਤੀ ਵਾਲੀਆਂ ਮੱਧਯੁਗੀ ਪਰੰਪਰਾਵਾਂ ਖਿਲਾਫ ਡਟਣ।

## ਸੂਚਨਾਵਾਂ

**ਫਾਜ਼ਿਲਕਾ ਇਕਾਈ ਦੇ ਸਕੱਤਰ ਦਾ ਪਤਾ:**
ਸੁਭਾਸ਼ ਚੰਦਰ ਪੁੱਤਰ ਸ੍ਰੀ ਮੱਖਣ ਰਾਮ
ਨਜ਼ਦੀਕ ਬਾਬਾ ਰਾਮ ਦੇਵ ਮੰਦਰ
ਰਾਧਾ ਸਵਾਮੀ ਕਾਲੋਨੀ ਫਾਜ਼ਿਲਕਾ (ਫਿਰੋਜਪੁਰ)
**ਨਵਾਂ ਸ਼ਹਿਰ ਇਕਾਈ ਦਾ ਸੰਪਰਕ ਪਤਾ**
ਮਾਸਟਰ ਸੁਖਵਿੰਦਰ ਸਿੰਘ
ਸਰਕਾਰੀ ਹਾਈ ਸਕੂਲ ਗੜ੍ਹ ਪਧਾਣਾ,
ਨੇੜੇ ਔੜ (ਨਵਾਂ ਸ਼ਹਿਰ)



# ਸ਼ੰਕਾ ਨਵਿਰਤੀ

**ਸ਼ੰਕਾ:** ਜੌੜੇ ਬੱਚੇ ਕਿਵੇਂ ਪੈਦਾ ਹੁੰਦੇ ਹਨ? ਕੀ ਨਿਸ਼ਚਿਤ ਸੈੱਲ ਦੋ ਭਾਗਾਂ ਵਿੱਚ ਟੁੱਟ ਜਾਂਦਾ ਹੈ? ਇਸ ਬਾਰੇ ਵਿਸਥਾਰ ਸਾਹਿਤ ਮੈਗਜ਼ੀਨ ਵਿੱਚ ਉੱਤਰ ਦੇਣ ਦੀ ਖੇਚਲ ਕਰਨਾ।

*ਰਾਜੇਸ਼ ਕੁਮਾਰ, ਇਕਾਈ ਰਾਮਪੁਰਾ ਫੂਲ*

**ਨਵਿਰਤੀ :** ਬੱਚੇ ਦੀ ਸਿਰਜਣਾ ਵਿੱਚ (ਕਲੋਨ ਆਦਿ ਵਿਧੀਆਂ ਤੋਂ ਇਲਾਵਾ) ਮਰਦ ਦੇ ਵੀਰਜ਼ ਵਿਚਲੇ (Spermatozoa) ਅਤੇ ਔਰਤ ਦੇ ਅੰਡਕੋਸ਼ (Ovary) 'ਚੋਂ ਪੈਦਾ ਹੋਏ ਅੰਡੇ (Ova) ਦੇ ਮਿਲਾਪ ਦਾ ਰੋਲ ਹੁੰਦਾ ਹੈ। ਇਹ ਸੁਮੇਲ ਫਿਲੋਪੀਅਨ ਨਾਲੀ ਵਿੱਚ ਹੁੰਦਾ ਹੈ ਅਤੇ ਇਸ ਨਵੇਂ ਬਣੇ ਸੈੱਲ ਨੂੰ ਭਰੂਣ (Zygote) ਕਹਿੰਦੇ ਹਨ ਜੋ ਬਾਅਦ ਵਿੱਚ ਬੱਚੇਦਾਨੀ ਵਿੱਚ ਆਕੇ ਵਿਕਸਤ ਹੋਣਾ ਸ਼ੁਰੂ ਕਰਦਾ ਹੈ। ਭਰੂਣ ਵਿੱਚ ਅੱਧੇ ਗੁਣ ਮਾਂ ਅਤੇ ਅੱਧੇ ਗੁਣ ਪਿਉ ਵਾਲੇ ਹੁੰਦੇ ਹਨ। ਇਹ ਸੈੱਲ, ਸੈੱਲ ਵਿੱਚ ਨਿਹਤ ਜੀਨਜ਼ ਦੀ ਹਦਾਇਤ ਅਨੁਸਾਰ ਵਿਕਸਤ ਹੋਵੇਗਾ ਅਤੇ ਛੇਕੜ ਨੂੰ ਵੱਖ ਵੱਖ ਹਾਲਤਾਂ 'ਚੋਂ ਲੰਘਦਾ ਹੋਇਆ ਇਕ ਬੱਚਾ ਬਣ ਜਾਵੇਗਾ।

ਕਦੇ ਕਦਾਈਂ ਉਕਤ ਭਰੂਣ ਸੈੱਲ ਟੁੱਟ ਕੇ ਇਕ ਤੋਂ ਦੋ ਬਣ ਜਾਂਦਾ ਹੈ। ਦੋਨਾਂ ਸੈੱਲਾਂ 'ਚ ਇਕੋ ਜਿਹੇ ਜੀਨਜ਼ ਹੁੰਦੇ ਹਨ ਜਿੰਨ੍ਹਾਂ ਦੇ ਪ੍ਰਭਾਵ ਹੇਠ ਵਿਕਸਤ ਹੋਏ ਬੱਚੇ ਹਮਸ਼ਕਲ ਹੁੰਦੇ ਹਨ। ਇੰਨ੍ਹਾਂ ਨੂੰ Monozygotic Twin ਕਹਿੰਦੇ ਹਨ। ਇਹ ਦੋਨੋਂ ਬੱਚੇ ਇਕੋ ਲਿੰਗ ਦੇ ਹੋਣਗੇ ਭਾਵ ਮੁੰਡੇ ਜਾਂ ਕੁੜੀਆਂ। ਪਰ ਇੰਨ੍ਹਾਂ ਦੀ ਅਕਲ ਵੱਖ ਵੱਖ ਹੋਵੇਗੀ। ਭਰੂਣ ਨੂੰ ਇਕ ਤੋਂ ਦੋ 'ਚ ਵੰਡਣ ਦਾ ਵਰਤਾਰਾ ਜੀਨਜ਼ 'ਚ ਸੁੱਤੀ ਪਈ ਸਮਰੱਥਾ ਦੇ ਕਦੇ ਕਦਾਈਂ ਜਾਗਣ ਨਾਲ ਵਾਪਰਦਾ ਹੈ। ਇਕ ਮਹਾਂਵਾਰੀ ਦੌਰਾਨ, ਔਰਤ ਦੇ ਦੋਨਾਂ ਅੰਡਕੋਸ਼ਾਂ 'ਚੋਂ ਵਾਰੀ ਵਾਰੀ ਇਕ ਅੰਡਾ ਫਿਲੋਪੀਅਨ ਟਿਊਬ 'ਚ ਆਉਂਦਾ ਹੈ। ਪਰ ਕਈ ਵਾਰ ਕਿਸੇ ਕਾਰਣ ਵੱਸ ਦੋਨਾਂ ਅੰਡਕੋਸ਼ਾਂ ਚੋਂ ਦੋਨਾਂ ਪਾਸਿਆਂ ਤੋਂ ਇੱਕ ਜਾਂ ਜਿਆਦਾ ਅੰਡੇ ਦੋਨਾਂ ਫਿਲੋਪੀਅਨ ਨਾਲੀਆਂ 'ਚ ਆ ਜਾਂਦੇ ਹਨ। ਇੰਨ੍ਹਾਂ ਦਾ ਸੁਮੇਲ ਵੀਰਜ ਵਿਚਲੇ ਸ਼ੁਕਰਾਣੂੰਆਂ ਨਾਲ ਹੋ ਜਾਂਦਾ ਹੈ। ਅਤੇ ਆਂਡਿਆਂ ਦੀ ਗਿਣਤੀ ਅਨੁਸਾਰ, ਭਰੂਣਾਂ ਦੀ ਸਿਰਜਣਾ ਹੋ ਜਾਂਦੀ ਹੈ। ਉਕਤ ਦੱਸੇ ਜੌੜਿਆਂ ਦੇ ਉਲਟ ਇਹ ਜੌੜੇ ਜਾਂ ਵੱਧ ਬੱਚੇ ਭਿੰਨ ਭਿੰਨ ਨੈਣ ਨਕਸ਼ਾਂ ਵਾਲੇ ਅਤੇ ਵੱਖਰੇ ਵੱਖਰੇ ਲਿੰਗ ਵਾਲੇ ਹੋ ਸਕਦੇ ਹਨ। ਇਥੇ ਇਹ ਦੱਸਣਾ ਕੁਥਾਂ ਨਹੀਂ ਹੋਵੇਗਾ ਕਿ ਵੀਰਜ ਦੇ ਇਕਵਾਰਗੀ ਨਿਕਾਸ ਨਾਲ ਲਗਭਗ 500 ਮਿਲੀਅਨ ਸ਼ੁਕਰਾਣੂੰ ਬਾਹਰ ਆਉਂਦੇ ਹਨ ਜੋ ਕਿ ਜਿਉਂਦੇ ਜਾਗਦੇ ਹੁੰਦੇ ਹਨ ਅਤੇ 24 ਘੰਟਿਆਂ ਤੱਕ ਹਰਕਤ ਵਿੱਚ ਰਹਿੰਦੇ ਹਨ।

**ਸ਼ੰਕਾ:** ਨਬਜ ਦੇਖਕੇ ਰੋਗ ਬਾਰੇ ਪਤਾ ਲਾਉਣ ਦੀ ਪ੍ਰਕ੍ਰਿਆ ਕੀ ਹੈ? ਇਸ ਸਮੱਸਿਆ ਦੇ ਹੱਲ ਲਈ ਮੈਂ ਇਹ ਪੱਤਰ ਲਿਖ ਰਿਹਾ ਹਾਂ।

*ਪ੍ਰਿੰਸ ਮਹੇਸ਼ਵਰੀ, ਸਿਕਲਾਪੁਰ, ਬਰੇਲੀ, (ਯੂ. ਪੀ.)*

**ਨਵਿਰਤੀ :** ਦਿਲ ਤੋਂ ਸਰੀਰ ਦੇ ਵੱਖ ਵੱਖ ਅੰਗਾਂ ਜਾਂ ਹਿੱਸਿਆਂ ਨੂੰ ਖੂਨ ਲਿਜਾਣ ਵਾਲੀ ਨਾੜੀ, ਜੋ ਬਹੁਤੀ ਡੂੰਘੀ ਨਾ ਹੋਵੇ, ਉਂਗਲਾਂ ਦੇ ਪੋਟਿਆਂ ਨਾਲ ਮਹਿਸੂਸ ਕੀਤੀ ਜਾ ਸਕਦੀ ਹੈ। ਇਹ ਨਾੜੀਆਂ (Arteries) ਅਕਸਰ ਡੂੰਘੀਆਂ ਹੁੰਦੀਆਂ ਹਨ। ਅੰਗਾਂ ਤੋਂ ਦਿਲ ਵੱਲ ਖੂਨ ਲਿਆਉਣ ਵਾਲੀਆਂ ਨਾੜੀਆਂ (Veins) ਅਕਸਰ ਸਤਹੀ ਹੁੰਦੀਆਂ ਹਨ ਅਤੇ ਚਮੜੀ ਦੇ ਰਤਾ ਕੁ ਥੱਲੇ ਹੁੰਦੀਆਂ ਹਨ। ਇਹ ਫਿੱਕੇ ਨੀਲੇ ਰੰਗ ਦੀਆਂ ਹੁੰਦੀਆਂ ਹਨ ਅਤੇ ਅਕਸਰ ਦੇਖੀਆਂ ਜਾ ਸਕਦੀਆਂ ਹਨ। ਦਿਲ ਇਕ ਪੰਪ ਦਾ ਕੰਮ ਕਰਦਾ ਹੈ ਅਤੇ ਖੂਨ ਸਪਲਾਈ ਕਰਨ ਵੇਲੇ ਇਕ ਦਬਾਉ ਦੀ ਲਹਿਰ (Pressure Wave) ਪੈਦਾ ਹੁੰਦੀ ਹੈ ਜੋ ਕਿ ਦਿਲ ਦੇ ਨੇੜੇ ਜ਼ੋਰਦਾਰ ਅਤੇ ਦੂਰ ਮਜ਼ੋਰ ਹੋ ਜਾਂਦੀ ਹੈ। ਸਰੀਰ ਦੇ ਕਈ ਥਾਵਾਂ ਤੇ ਇਹ ਉਪਰਲੀ ਸਤਹਿ ਤੇ ਹੁੰਦੀਆਂ ਹਨ। ਗੁੱਟ ਤੇ ਅੰਗੂਠੇ ਵਾਲੇ ਪਾਸੇ ਇਸ ਨੂੰ Radial Artery ਕਹਿੰਦੇ ਹਨ। ਜਿਸ ਨੂੰ ਡਾਕਟਰ ਉਂਗਲਾਂ ਦੇ ਪੋਟਿਆਂ ਨਾਲ ਮਹਿਸੂਸ ਕਰ ਲੈਂਦੇ ਹਨ। ਆਮ ਤੌਰ ਤੇ ਸਿਹਤਮੰਦ ਆਦਮੀ ਦਾ ਦਿਲ ਮਿੰਟ ਵਿੱਚ 72 ਵਾਰ ਧੜਕਦਾ ਹੈ। ਅਥਲੀਟਾਂ ਅਤੇ ਪਹਿਲਵਾਨਾਂ 'ਚ ਇਹ ਗਤੀ 60 ਤੋਂ 65 ਦੇ ਵਿਚਕਾਰ ਹੁੰਦੀ ਹੈ। ਹਾਥੀ ਦਾ ਦਿਲ 1 ਮਿੰਟ 'ਚ 8 ਤੋਂ 12 ਵਾਰ ਅਤੇ ਨਿੱਕੀ ਚਿੜੀ ਦਾ ਦਿਲ ਹਜ਼ਾਰ ਵਾਰ ਧੜਕਦਾ ਹੈ।

ਦਿਲ ਦੀ ਧੜਕਨ ਦੀ ਸੁਵੰਨਤਾ ਜੋ ਬਦਲਦੀਆਂ ਹਾਲਤਾਂ ਜਿਵੇਂ ਬੁਖਾਰ, ਦਿਲ ਦੇ ਰੋਗ ਆਦਿ ਕਾਰਨ ਇਕ ਸਾਰ ਨਹੀਂ ਰਹਿੰਦੀ, ਉਸ ਤਰ੍ਹਾਂ ਦੀ ਤਬਦੀਲੀ ਨਬਜ਼ 'ਚ ਮਹਿਸੂਸ ਕੀਤੀ ਜਾ ਸਕਦੀ ਹੈ।

**ਰਫਤਾਰ :** ਕਸਰਤ ਕਰਨ ਸਮੇਂ, ਘਬਰਾਹਟ ਵਿੱਚ, ਲੜਾਈ ਕਰਨ ਸਮੇਂ ਤਣਾਉ, ਬੁਖਾਰ ਜਾਂ ਦਿਲ ਦੇ ਰੋਗਾਂ ਸਮੇਂ ਦਿਲ ਤੇਜ਼ ਧੜਕੇਗਾ ਤੇ ਨਬਜ਼ ਭੀ ਤੇਜ਼ ਚਲੇਗੀ।

**ਲਗਾਤਾਰਤਾ :** ਨਬਜ਼ ਦਾ ਹਰ ਵਾਰ ਇਕੋ ਜਿੰਨੇ ਸਮੇਂ ਬਾਅਦ ਧੜਕਣਾ, ਕੁਝ ਰੋਗਾਂ ਜਾਂ ਕਾਰਣਾਂ ਕਰਕੇ ਭੰਗ ਹੋ ਜਾਂਦਾ ਹੈ। ਅਤੇ ਇਉਂ ਹਰ ਧੜਕਣ ਬਾਅਦ ਇਕ ਧੜਕਣ ਫਿੱਕੀ ਜਾਂ ਮਿਸ ਹੋ ਜਾਂਦੀ ਹੈ। ਇਸ ਦੇ ਉਲਟ ਕਈ ਵਾਰ ਇਹ ਵਾਰਵਾਰਤਾ ਬੇਨਿਯਮਤ ਤੇ ਆਪਮੁਹਾਰੀ ਹੋ ਜਾਂਦੀ ਹੈ।

**ਕਮਜ਼ੋਰ ਨਬਜ਼ (Low Volume Pulse) :** ਅਜੇਹੀਆਂ ਹਾਲਤਾਂ 'ਚ ਨਬਜ਼ ਕਮਜ਼ੋਰ ਪੈ ਜਾਂਦੀ ਹੈ। ਜਦੋਂ ਸਦਮਾ, ਜ਼ਿਆਦਾ ਟੱਟੀਆਂ ਉਲਟੀਆਂ ਜਾਂ ਖ਼ੂਨ ਵਹਿ ਜਾਣ ਕਾਰਣ ਸਰੀਰ ਦਾ ਪਾਣੀ, ਖ਼ੂਨ ਯਕ ਦਮ ਘੱਟ ਜਾਵੇ।

**ਅਧਿੱਕ ਨਬਜ਼ ਗਤੀ (High Volume Pulse) :** ਬਲੱਡ ਪ੍ਰੈਸ਼ਰ, ਦਿਲ ਦੇ ਖੱਬੇ ਪੱਠੇ ਦੇ ਜ਼ਿਆਦਾ ਵਧੇ ਹੋਣ ਕਾਰਣ, ਦਿਲ ਦੀ ਧੜਕਣ ਜ਼ੋਰ ਦੀ ਹੁੰਦੀ ਹੈ ਜਿਸ ਵਿੱਚ ਨਬਜ਼ ਵੀ ਉਸੇ ਰੁੱਖ ਪ੍ਰਭਾਵਿਤ ਹੋਵੇਗੀ।

*ਬਾਕੀ ਸਫਾ 50 ਤੇ*

# ਸਰਗਰਮੀਆਂ

## ਇਕਾਈ ਅਬੋਹਰ

### ਅਖੌਤੀ ਮੌਲਵੀ ਤੋਂ ਪੈਸੇ ਵਾਪਸ ਕਰਵਾਏ ਤੇ ਮਾਫ਼ੀ ਮੰਗਵਾਈ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਅਬੋਹਰ ਨੇ ਮੌਲਵੀ ਨੂਰ ਮੁਹੰਮਦ ਰੋੜ੍ਹਾਂਵਾਲੀ (ਹਨੂਮਾਨਗੜ੍ਹ, ਰਾਜਸਥਾਨ) ਤੋਂ 3550 ਰੁਪੈ ਵਾਪਸ ਕਰਵਾਏ ਤੇ ਪੰਚਾਇਤ ਵਿੱਚ ਲਿਖਤੀ ਰੂਪ ਵਿੱਚ ਮਾਫੀ ਮੰਗਵਾਈ।

ਹਰਭਜਨ ਸਿੰਘ ਪੁੱਤਰ ਸ੍ਰੀ ਗੋਪਾਲ ਸਿੰਘ ਪੰਜਾਵਾ ਮਾਡਲ ਨੇ ਲਿਖਤੀ ਰੂਪ ਵਿੱਚ ਸ਼ਿਕਾਇਤ ਕੀਤੀ ਕਿ ਨੂਰ ਮੁਹੰਮਦ ਮੌਲਵੀ ਪੁੱਤਰ ਸ਼੍ਰੀ ਗੁਲਾਮ ਰਸੂਲ ਰੋੜਾਂਵਾਲੀ ਨੇ ਮੇਰੇ ਘਰ ਪਸ਼ੂ ਮਰਨ ਦੇ ਇਲਾਜ ਕਰਨ ਦੇ ਬਹਾਨੇ ਨਾਲ 1300 ਰੁਪੈ ਤੇ ਇੱਕ ਸੋਨੇ ਦੀ ਅੱਧੇ ਤੋਲੇ ਦੀ ਮੁੰਦਰੀ ਜਾਪ ਕਰਨ ਦੇ ਬਹਾਨੇ ਨਾਲ ਕੁੱਜੇ ਵਿੱਚ ਰੱਖਣ ਦੀ ਬਜਾਏ ਹੱਥ ਦੀ ਸਫਾਈ ਨਾਲ ਲੈ ਗਿਆ ਤੇ ਖਾਲੀ ਕੁੱਜਾ ਘਰ ਵਿੱਚ ਦੱਬ ਗਿਆ। ਕਿਸੇ ਦੇ ਕਹਿਣ ਤੇ ਕੁੱਜੇ ਨੂੰ ਕੱਢ ਕੇ ਦੇਖਿਆ ਤੇ ਉਸ ਵਿੱਚ ਸੂਤ ਤੋਂ ਬਿਨਾਂ ਕੁਝ ਨਹੀਂ ਸੀ। ਉਸਨੇ ਪੈਸੇ ਵਾਪਸ ਕਰਾਉਣ ਦੀ ਅਪੀਲ ਕੀਤੀ।

ਇਕਾਈ ਦੀ ਮੀਟਿੰਗ ਕਰਕੇ ਨੂਰ ਮੁਹੰਮਦ ਮੌਲਵੀ ਨੂੰ ਰਜਿਸਟਰਡ ਲੈਟਰ ਭੇਜਿਆ ਗਿਆ। ਉਸ ਨੇ ਇਹ ਲਿਖਾ ਕੇ ਵਾਪਸ ਕਰ ਦਿੱਤਾ ਕਿ ਇਸ ਨਾਂ ਦਾ ਆਦਮੀ ਬਾਹਰ ਗਿਆ ਹੈ। ਫਿਰ ਸਰਪੰਚ ਨਰਿੰਦਰ ਕੁਮਾਰ ਰੋੜਾਂਵਾਲੀ ਨਾਲ ਚਿੱਠੀ ਪੱਤਰ ਰਾਹੀਂ ਸੰਪਰਕ ਕੀਤਾ ਤੇ ਸ਼ਿਕਾਇਤੀ ਕਾਗਜ਼ ਭੇਜੇ ਗਏ। ਸਰਪੰਚ ਸਾਹਿਬ ਨੇ ਮੌਲਵੀ ਨੂੰ ਬੁਲਾ ਕੇ ਸਭ ਕੁਝ ਦੱਸਿਆ ਕਿ ਤੇਰੇ ਵਿਰੁੱਧ ਇਹ ਸ਼ਿਕਾਇਤੀ ਕਾਗਜ਼ ਤਰਕਸ਼ੀਲ ਸੁਸਾਇਟੀ ਵੱਲੋਂ ਆਏ ਹਨ। ਮੌਲਵੀ ਸਰਪੰਚ ਦੇ ਸਾਹਮਣੇ ਸਭ ਕੁਝ ਮੰਨ ਗਿਆ। ਉਸ ਨੇ ਕਿਹਾ ਕਿ ਹਰਭਜਨ ਤੇ ਤਰਕਸ਼ੀਲਾਂ ਨੂੰ ਇਥੇ ਬੁਲਾ ਲਉ ਤੇ ਪੰਚਾਇਤ ਵਿੱਚ ਹੀ ਸਾਡਾ ਰਾਜੀਨਾਮਾ ਕਰਵਾ ਦਿਉ। ਕਾਨੂੰਨੀ ਕਾਰਵਾਈ ਨਾ ਕੀਤੀ ਜਾਵੇ। ਸਰਪੰਚ ਨੇ ਸਾਨੂੰ ਰਜਿਸਟਰਡ ਲੈਟਰ ਰਾਹੀਂ ਸੂਚਿਤ ਕਰ ਦਿੱਤਾ ਕਿ 2.7.2000 ਦਿਨ ਐਤਵਾਰ ਨੂੰ ਸਵੇਰੇ 10 ਵਜੇ ਪਿੰਡ ਰੋੜਾਂਵਾਲੀ ਮੇਰੇ ਘਰ ਪਹੁੰਚ ਜਾਣਾ। ਮੈਂ ਤੁਹਾਡਾ ਫੈਸਲਾ ਪੰਚਾਇਤ ਵਿੱਚ ਹੀ ਕਰਵਾ ਦੇਵਾਂਗਾ।

ਮਿਤੀ 2. 7. 2000 ਨੂੰ ਹਰਭਜਨ ਸਿੰਘ ਨੂੰ ਨਾਲ ਲੈ ਕੇ ਤਰਕਸ਼ੀਲ ਟੀਮ ਦੇ ਮੈਂਬਰ ਜਗਦੀਸ਼ ਕਿੱਕਰ ਖੇੜਾ ਸਕੱਤਰ, ਸੀਤਾ ਰਾਮ ਪ੍ਰੈਸ ਸਕੱਤਰ, ਰੇਸ਼ਮ ਸਿੰਘ ਪ੍ਰਚਾਰ ਸਕੱਤਰ ਤੇ ਸਰਗਰਮ ਮੈਂਬਰ ਮੋਤੀ ਰਾਮ, ਡਾ. ਰਵਿੰਦਰ ਕੁਮਾਰ, ਚੰਦਰ ਸ਼ੇਖਰ ਤੇ ਕੁਲਵੀਰ ਨਿਸ਼ਚਿਤ ਸਮੇਂ ਤੇ ਰੋੜਾਂਵਾਲੀ ਵਿਖੇ ਪਹੁੰਚ ਗਏ। ਅਖੌਤੀ ਮੌਲਵੀ ਨੂਰ ਮੁਹੰਮਦ ਬੱਸ ਸਟੈਂਡ ਤੇ ਹੀ ਸਾਡਾ ਇੰਤਜ਼ਾਰ ਕਰ ਰਿਹਾ ਸੀ। ਸਰਪੰਚ ਦੇ ਘਰ ਚੱਲਣ ਲਈ ਕਿਹਾ ਤੇ ਉੱਥੇ ਬੈਠ ਕੇ ਗੱਲ ਬਾਤ ਕਰਨ ਲਈ ਕਿਹਾ।

ਸਰਪੰਚ ਦੇ ਘਰ ਜਾ ਕੇ ਬੈਠੇ ਹੀ ਸੀ ਇੰਨੇ ਨੂੰ ਮੌਲਵੀ ਉੱਥੇ ਆ ਗਿਆ ਤੇ ਸਾਨੂੰ ਡਰਾਉਣ ਲੱਗ ਪਿਆ ਕਿ ਮੇਰਾ ਡੀ.ਸੀ. ਰਿਸ਼ਤੇਦਾਰ ਹੈ, ਪੁਲਿਸ ਮੇਰੇ ਨਾਲ ਹੈ, ਵੱਡੇ-ਵੱਡੇ ਵਕੀਲ ਤੇ ਜੱਜ ਮੇਰੇ ਨਾਲ ਸਲਾਹ ਕਰਨ ਆਉਂਦੇ ਹਨ। ਮੇਰੇ ਉੱਤੇ 40 ਕੇਸ ਚਲ ਰਹੇ ਹਨ! ਉਹਨਾਂ ਵਿੱਚ ਕਤਲ ਦਾ ਵੀ ਕੇਸ ਹੈ। ਜੇਕਰ ਸੁਸਾਇਟੀ ਮੇਰੇ ਤੇ ਕੇਸ ਕਰ ਦੇਵੇਗੀ ਤਾਂ ਕੀ ਫਰਕ ਪਵੇਗਾ। ਕਾਗਜ਼ ਟਾਈਪ ਕਰਵਾ ਕੇ ਕਿ ਗਣਪਤ ਰਾਮ, ਭਗਵਾਨ ਦਾਸ, ਜਗਦੀਸ਼ ਤੇ ਹਰਭਜਨ ਸਿੰਘ ਜੀਪ ਲੈ ਕੇ ਮੈਨੂੰ ਮਾਰਨ ਆਏ ਸੀ। ਇਹ ਮੈਂ ਸ਼ਿਕਾਇਤੀ ਪੱਤਰ ਡੀ.ਸੀ. ਐਸ. ਐਸ. ਪੀ., ਐਸ. ਐਚ. ਓ. ਆਦਿ ਨੂੰ ਭੇਜ ਚੁੱਕਾ ਹਾਂ। ਸੀਤਾ ਰਾਮ ਨੇ ਕਿਹਾ ਕਿ ਸਾਨੂੰ ਤੇਰੇ ਪਰਚਿਆਂ ਦੀ ਕੋਈ ਪ੍ਰਵਾਹ ਨਹੀਂ। ਅਸੀਂ ਤੇਰੇ ਕੋਲੋਂ ਪੈਸੇ ਵਾਪਸ ਲੈਣ ਆਏ ਹਾਂ ਤੇ ਲੈ ਕੇ ਜਾਵਾਂਗੇ। ਤੈਨੂੰ ਲਿਖ ਕੇ ਦੇਣਾ ਪਵੇਗਾ ਕਿ ਮੇਰੇ ਕੋਲ ਕੋਈ ਸ਼ਕਤੀ ਨਹੀਂ ਹੈ ਜੇ ਸ਼ਕਤੀ ਹੈ ਤਾਂ ਸਾਨੂੰ ਦਿਖਾ। ਤੈਨੂੰ ਇੱਕ ਲੱਖ ਰੁਪੈ ਇਨਾਮ ਦੇਵਾਂਗੇ। ਮੌਲਵੀ ਝੱਟਪਟ ਹੀ ਮੰਨ ਗਿਆ ਕਿ ਮੇਰੇ ਕੋਲ ਕੋਈ ਸ਼ਕਤੀ ਨਹੀਂ ਤੇ ਮੈਂ ਹਰਭਜਨ ਸਿੰਘ ਦੇ ਪੈਸੇ ਵਾਪਸ ਦੇ ਦੇਵਾਂਗਾ।

ਸਰਪੰਚ ਨਰਿੰਦਰ ਸਿੰਘ ਦੇ ਸਾਹਮਣੇ 1300 ਰੁਪੈ ਤੇ ਮੁੰਦਰੀ ਮੰਨ ਗਿਆ ਅਤੇ ਦੱਸਿਆ ਕਿ ਮੁੰਦਰੀ ਦੇ ਕੁੜੀ ਨੂੰ ਵਾਲੇ (ਕੰਨਾਂ ਦੇ) ਬਣਾ ਦਿੱਤੇ ਹਨ। ਇਸਤੇ ਸਰਪੰਚ ਨੇ ਅੱਧੇ ਤੋਲੇ ਦੀ ਕੀਮਤ 2250 ਰੁਪੈ ਬਣਾਈ। 3000 ਰੁਪੈ ਮੌਕੇ ਤੇ ਹੀ ਦੇ ਦਿੱਤੇ ਤੇ ਬਾਕੀ 550 ਰੁਪੈ ਦੋ ਮਹੀਨੇ ਦੇ ਅੰਦਰ ਅੰਦਰ ਡਾਕ ਰਾਹੀਂ ਭੇਜਣ ਦਾ ਵਾਅਦਾ ਕੀਤਾ। ਲਿਖਤੀ ਰੂਪ ਵਿੱਚ ਮਾਫੀ ਮੰਗੀ ਤੇ ਕਿਹਾ ਕਿ ਅੱਗੇ ਤੋਂ ਮੈਂ ਕੰਮ ਛੱਡ ਦਿੱਤਾ ਹੈ। ਸਰਪੰਚ ਨਰਿੰਦਰ ਸਿੰਘ ਦਾ ਸਾਰੇ ਮੈਂਬਰਾਂ ਨੇ ਧੰਨਵਾਦ ਕੀਤਾ ਅਤੇ ਤਰਕਸ਼ੀਲ ਸਾਹਿਤ ਪੜ੍ਹਨ ਲਈ ਦਿੱਤਾ। ਹਰਭਜਨ ਸਿੰਘ ਨੇ ਮੀਟਿੰਗ ਵਿੱਚ ਆ ਕੇ ਸਾਰਿਆਂ ਮੈਂਬਰਾਂ ਦਾ ਧੰਨਵਾਦ ਕੀਤਾ ਤੇ 350 ਰੁਪੈ ਸਹਾਇਤਾ ਫੰਡ ਲਈ ਇਕਾਈ ਨੂੰ ਦਿੱਤੇ। ਇਸ ਘਟਨਾ ਦੀ ਚਰਚਾ ਰੋੜਾਂਵਾਲੀ ਤੇ ਅਬੋਹਰ ਵਿਖੇ ਕਾਫ਼ੀ ਚਲ ਰਹੀ ਹੈ।

*ਜਗਦੀਸ਼ ਕਿੱਕਰ ਖੇੜਾ, ਸਕੱਤਰ ਇਕਾਈ ਅਬੋਹਰ*

### ਲਾਲਾਂ ਵਾਲੇ ਪੀਰ ਨੇ ਤਰਕਸ਼ੀਲਾਂ ਸਾਹਮਣੇ ਹੱਥ ਖੜੇ ਕੀਤੇ।

ਸਾਦੂਲਸ਼ਹਿਰ (ਮਟੀਲੀ, ਰਾਜਸਥਾਨ) ਦੇ ਨੇੜੇ ਪਿੰਡ ਨੂਰਪੁਰ ਢਾਣੀ ਦੇ ਇੱਕ ਲਾਲਾਂ ਵਾਲੇ ਪੀਰ ਦੇ ਭਗਤ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਅਬੋਹਰ ਦੇ ਮੈਂਬਰ ਗਣਪਤ ਤੇ ਭਗਵਾਨ ਦਾਸ ਜੇ.ਈ. ਦੇ ਸਾਹਮਣੇ ਹੱਥ ਖੜੇ ਕਰਕੇ ਮਾਫ਼ੀ ਮੰਗੀ ਤੇ ਲਿਖਤੀ ਰੂਪ ਵਿੱਚ ਕਿਹਾ ਕਿ ਮੇਰੇ ਕੋਲ ਕੋਈ ਸ਼ਕਤੀ ਨਹੀਂ ਹੈ। ਮੈ ਕੇਵਲ ਪਾਖੰਡ ਕਰਦਾ ਹਾਂ। ਮੈਂ ਕਿਸੇ ਦੀਆਂ ਸਮੱਸਿਆਵਾਂ ਦਾ ਹੱਲ ਨਹੀਂ ਕਰ ਸਕਦਾ। ਮੈਂ ਅੱਗੇ ਤੋਂ ਲੋਕਾਂ ਨੂੰ ਮੂਰਖ ਬਣਾਉਣ ਦਾ ਧੰਦਾ ਬੰਦ ਕਰ ਦਿੰਦਾ ਹਾਂ।

ਗੁਰਦਿੱਤਾ ਸਿੰਘ ਪੁੱਤਰ ਸੋਨਾ ਰਾਮ ਲਾਲਾ ਵਾਲਾ ਪੀਰ ਕੋਲ ਅਬੋਹਰ ਵਾਸੀ ਜਗਦੀਸ਼ ਰਾਏ ਆਪਣੀ ਮੁਸ਼ਕਿਲ ਦਾ ਹੱਲ



ਕਰਾਉਣ ਗਏ ਤਾਂ ਉਸਨੇ ਕਿਹਾ ਕਿ ਤੇਰੇ ਘਰ ਕਿਸੇ ਨੇ ਕੁਝ ਕਰਵਾ ਦਿੱਤਾ ਹੈ ਜਿਸ ਕਾਰਨ ਤੂੰ ਆਰਥਿਕ ਪੱਖੋਂ ਕਮਜ਼ੋਰ ਹੋ ਗਿਆ ਹੈ। ਉਸ ਦਾ ਨਕਸ਼ਾ ਤੇ ਨਿਸ਼ਾਨੀ ਤੀਰ ਤੁੱਕੇ ਨਾਲ ਦੱਸ ਦਿੱਤੀਆਂ। ਜਗਦੀਸ਼ ਰਾਏ ਨੇ ਕਿਸੇ ਨਜਦੀਕੀ ਰਿਸ਼ਤੇਦਾਰ ਤੇ ਸ਼ੱਕ ਕਰ ਲਿਆ। ਰਿਸ਼ਤੇਦਾਰਾਂ ਤੇ ਉਸ ਨੂੰ ਪਤਾ ਲੱਗਿਆ ਤਾਂ ਉਸ ਦੇ ਮਨ ਨੂੰ ਕਾਫੀ ਠੇਸ ਪਹੁੰਚੀ। ਇਸ ਪਾਖੰਡੀ ਦਾ ਪਰਦਾਫਾਸ਼ ਕਰਨ ਲਈ ਸੁਸਾਇਟੀ ਨੂੰ ਅਪੀਲ ਕੀਤੀ।

ਜਦੋਂ ਲਾਲਾਂ ਵਾਲੇ ਪੀਰ ਦੇ ਘਰ ਗਏ ਤਾਂ ਦੇਖਿਆ ਕਿ ਘਰ ਵਿੱਚ ਕਈ ਸਮਾਧੀਆ ਬਣਾ ਕੇ ਰੱਖੀਆਂ ਸੀ। ਹਰੇ ਝੰਡੇ ਲਗਾਏ ਸੀ। ਪੀਰ ਦੇ ਦੋ ਲੜਕੇ ਤੇ ਇੱਕ ਲੜਕੀ ਮੰਦਬੁੱਧੀ ਦੇ ਸੀ। ਬੁਲਾਉਣ ਤੇ ਬੋਲਦੇ ਨਹੀਂ ਸੀ। ਉਸ ਦੀ ਵੱਡੀ ਲੜਕੀ ਦੀ ਸਹੁਰਿਆਂ ਨੇ ਹੱਤਿਆ ਕਰ ਦਿੱਤੀ ਸੀ। ਪੀਰ ਨੂੰ ਪੁੱਛਿਆ ਕਿ ਤੂੰ ਲੋਕਾਂ ਨੂੰ ਦੂਰ ਬੈਠਾ ਨਿਸ਼ਾਨੀਆਂ ਦੱਸ ਸਕਦਾ ਹੈ ਤਾਂ ਸਾਡੀ ਜੇਬ ਵਿੱਚ ਦੱਸ ਕਿੰਨੇ ਰੁਪਏ ਹਨ, ਉਹਨਾਂ ਦਾ ਨੰਬਰ ਕੀ ਹੈ ਕਿਉਂਕਿ ਅਸੀਂ ਤਾਂ ਤੇਰੇ ਕੋਲ ਹੀ ਬੈਠੇ ਹਾਂ। ਤੇਰੇ ਪੀਰ ਨੇ ਤੈਨੂੰ ਪਹਿਲਾਂ ਕਿਉਂ ਨਾ ਦੱਸਿਆ ਕਿ ਤੇਰੀ ਲੜਕੀ ਦਾ ਕਤਲ ਹੋਣ ਵਾਲਾ ਹੈ। ਤੂੰ ਲੋਕਾਂ ਦਾ ਭਲਾ ਕਰਦਾ ਹੈ ਤੇਰੇ ਬੱਚੇ ਮੰਦ ਬੁੱਧੀ ਕਿਉਂ ਹਨ। ਪੀਰ ਦੇ ਭਗਤ ਨੇ ਕਿਹਾ ਕਿ ਮੈਂ ਮੰਦਬੁੱਧੀ ਬੱਚਿਆਂ ਤੇ ਲੜਕੀ ਦੀ ਹੱਤਿਆ ਤੋਂ ਬਹੁਤ ਪਰੇਸ਼ਾਨ ਹਾਂ। ਹੱਥ ਜੋੜ ਕੇ ਕਹਿਣ ਲੱਗਾ ਮੈਂ ਆਪ ਨੂੰ ਬੇਨਤੀ ਕਰਦਾ ਹਾਂ ਕਿ ਮੇਰੀ ਮਦਦ ਕਰੋ। ਮੇਰੇ ਕੋਲ ਕੋਈ ਸ਼ਕਤੀ ਨਹੀਂ, ਮੈਂ ਪੀਰ ਦੀ ਭਗਤੀ ਬੰਦ ਕਰ ਦਿੰਦਾ ਹਾਂ ਤੇ ਪਾਖੰਡ ਕਰਨਾ ਵੀ ਬੰਦ ਕਰ ਦਿੰਦਾ ਹਾਂ।

***ਉਪਰੋਕਤ ਵਿਅਕਤੀਆਂ ਦੇ ਮੁਆਫੀਨਾਮੇ ਹੇਠ ਦਿੱਤੇ ਜਾ ਰਹੇ ਹਨ :***

### ਪੰਚਾਇਤ ਫੈਸਲਾ

ਹਰਭਜਨ ਸਿੰਘ ਪੁੱਤਰ ਸ੍ਰੀ ਗੋਪਾਲ ਸਿੰਘ, ਗਾਂਵ ਪੰਜਾਵਾ ਮਾਡਲ ਵ ਤਰਕਸ਼ੀਲ ਸੁਸਾਇਟੀ ਰਜਿ. ਪੰਜਾਬ, ਇਕਾਈ ਅਬੋਹਰ ਬਨਾਮ ਮੌਲਵੀ ਨੂਰ ਮੁਹੰਮਦ ਪੁੱਤਰ ਸ੍ਰੀ ਗੁਲਾਮ ਰਸੂਲ ਗਾਂਵ ਰੋੜਾਂਵਾਲੀ ਜਿਲ੍ਹਾ ਹਨੂੰਮਾਨਗੜ੍ਹ।

ਆਜ ਤਾਰੀਖ਼ 2.7.2000 ਕੋ ਉਪਰੋਕਤ ਵਿਸ਼ੇ ਅਨੁਸਾਰ ਮੌਲਵੀ ਨੂਰ ਮੁਹੰਮਦ ਨੇ ਹਰਭਜਨ ਸਿੰਘ ਪੁੱਤਰ ਗੋਪਾਲ ਸਿੰਘ ਸੇ ਜੋ 1300 ਰੁਪਏ ਨਗਦ ਵ ਆਧੇ ਤੋਲੇ ਕੀ ਸੋਨੇ ਕੀ ਅੰਗੂਠੀ ਘਰ ਕੀ ਓਪਰੀ ਕਸਰ ਕੇ ਇਲਾਜ ਕੇ ਲੀਏ ਜੋ ਹਰਭਜਨ ਸਿੰਘ ਸੇ ਗੁਮਰਾਹ ਕਰ ਕੇ ਲੀਏ ਥੇ ਵੋ ਗਾਂਵ ਰੋੜਾਂਵਾਲੀ ਕੇ ਸਰਪੰਚ ਸ਼੍ਰੀ ਨਰਿੰਦਰ ਕੁਮਾਰ ਕੀ ਮੌਜੂਦਗੀ ਮੇਂ ਹਰਭਜਨ ਸਿੰਘ ਕੋ ਲੌਟਾ ਦੀਏ। ਯਹ ਸਾਰੀ ਕਾਰਵਾਈ ਤਰਕਸ਼ੀਲ ਸੁਸਾਇਟੀ ਇਕਾਈ ਅਬੋਹਰ ਕੀ ਓਰ ਸੇ ਕੀ ਗਈ ਕਿਉਂਕਿ ਹਰਭਜਨ ਸਿੰਘ ਨੇ ਤਰਕਸ਼ੀਲ ਸੁਸਾਇਟੀ ਕੋ ਲਿਖਤੀ ਰੂਪ ਸੇ ਸ਼ਿਕਾਇਤ ਕੀ ਥੀ ਜਿਸ ਕੇ ਤਹਿਤ 3000 ਰੁਪਏ ਨਗਦ ਵਾਪਸ ਲੌਟਾ ਦੀਏ ਔਰ ਬਾਕੀ ਕੇ 550 ਰੁਪਏ 2.9.2000 ਕੋ ਸਰਪੰਚ ਸਾਹਿਬ ਕੋ ਦੇ ਦੇਂਗੇ।

ਇਸ ਕੇ ਸਾਥ ਹੀ ਮੌਲਵੀ ਨੂਰ ਮੁਹੰਮਦ ਨੇ ਸਵੀਕਾਰ ਕੀਆ ਕਿ ਦੁਨੀਆਂ ਮੇਂ ਭੂਤ ਪ੍ਰੇਤ ਵ ਜਾਦੂ ਟੋਣਾ ਨਹੀਂ ਹੋਤਾ। ਯਹ ਸਿਰਫ਼ ਦਿਲੋ ਦਿਮਾਗ ਕਾ ਵਹਿਮ ਹੋਤਾ ਹੈ। ਮੈਂ ਖੁਦ ਭੂਤ ਪ੍ਰੇਤੋਂ ਕੋ ਨਹੀਂ ਮਾਨਤਾ। ਯਹ ਅੰਧਵਿਸ਼ਵਾਸ ਹੋਤਾ ਹੈ। ਆਗੇ ਸੇ ਕੋਈ ਹਰਭਜਨ ਸਿੰਘ ਜੈਸੀ ਸ਼ਿਕਾਇਤ ਨਹੀਂ ਹੋਗੀ। ਮੈਂਨੇ ਅਪਨਾ ਮੌਲਵੀ ਦਾ ਕਾਮ ਛੋੜ ਦੀਆ ਹੈ। ਯਹ ਬਾਤ ਮੈਂ ਉਕਤ ਪੰਚਾਇਤ ਮੇਂ ਸਵੀਕਾਰ ਕਰਤਾ ਹੂੰ। ਇਸ ਕੇ ਬਾਅਦ ਮੈਂ ਤਰਕਸ਼ੀਲ ਸੁਸਾਇਟੀ ਕੇ ਮੈਂਬਰੋਂ ਸੇ ਕੋਈ ਲੜਾਈ ਝਗੜਾ ਨਹੀਂ ਕਰੂੰਗਾ।

ਦਸਤਖ਼ਤ
ਨੂਰ ਮੁਹੰਮਦ

2.

ਮੈਂ ਗੁਰਾਂਦਿੱਤਾ ਪੁੱਤਰ ਸ੍ਰੀ ਸੋਨਾ ਰਾਮ ਵਾਸੀ ਪਿੰਡ ਨੂਰਪੁਰਾ ਢਾਣੀ ਤਹਿਸੀਲ ਸਾਦੂਲ ਸ਼ਹਿਰ ਜਿਲ੍ਹਾ ਸ੍ਰੀ ਗੰਗਾ ਨਗਰ ਦਾ ਵਾਸੀ ਹਾਂ ਅਤੇ ਲਾਲਾਂ ਵਾਲੇ ਪੀਰ ਦੀ ਸੇਵਾ ਕਰਦਾ ਹਾਂ ਅਤੇ ਲੋਕਾਂ ਨੂੰ ਪੁੱਛਾਂ ਦੇਂਦਾ ਹਾਂ ਪਰ ਮੇਰੇ ਕੋਲ ਕੋਈ ਸ਼ਕਤੀ ਨਹੀਂ। ਮੈਂ ਸੇਵਾ ਕਰਨ ਦਾ ਸਿਰਫ਼ ਪਾਖੰਡ ਕਰਦਾ ਹਾਂ।

ਮੈਂ ਕਿਸੇ ਦੀ ਕੋਈ ਪੁੱਛ ਨਹੀਂ ਕੱਢ ਸਕਦਾ। ਮੈਂ ਕਿਸੇ ਦੀ ਕੋਈ ਵੀ ਸਮੱਸਿਆ ਹੱਲ ਨਹੀਂ ਕਰ ਸਕਦਾ। ਮੈਂ ਅੱਗੋਂ ਤੋਂ ਲੋਕਾਂ ਨੂੰ ਬੇਵਕੂਫ਼ ਬਣਾਉਣ ਦਾ ਧੰਦਾ ਬੰਦ ਕਰ ਦਿੰਦਾ ਹਾਂ। ਮੈਂ ਤਰਕਸ਼ੀਲ ਸੁਸਾਇਟੀ ਦੇ ਪ੍ਰਧਾਨ ਅਤੇ ਮੈਂਬਰਾਂ ਦੇ ਸਾਹਮਣੇ ਮੁਆਫ਼ੀ ਮੰਗਦਾ ਹਾਂ ਅਤੇ ਅੱਗੋਂ ਤੋਂ ਅਜਿਹੇ ਪਾਖੰਡ ਕਰਨੇ ਬੰਦ ਕਰ ਦਿੰਦਾ ਹਾਂ। ਅਬੋਹਰ ਵਾਸੀ ਜਗਦੀਸ਼ ਰਾਏ ਨੂੰ ਜੋ ਕੁਝ ਦੱਸਿਆ ਉਹ ਵੀ ਤੁੱਕਾ ਹੀ ਸੀ।

*ਗਵਾਹ ਚਾਂਦੀ ਰਾਮ*

ਅੰਗੂਠਾ ਨਿਸ਼ਾਨ
ਗੁਰਾਂਦਿੱਤਾ
ਢਾਣੀ ਨੂਰਪੁਰਾ

## ਇਕਾਈ ਸ੍ਰੀ ਗੋਇੰਦਵਾਲ

### ਇੱਕ ਹੋਰ ਬਾਬੇ ਰਾਜਵੰਤ ਕੌਰ ਉਰਫ਼ ਰਾਜੀ ਵਲੋਂ ਤਰਕਸ਼ੀਲ ਸੁਸਾਇਟੀ ਅੱਗੇ ਆਤਮ ਸਮਰਪਣ ਅਤੇ ਮੁਆਫੀਨਾਮਾ

ਮੈਂ ਰਾਜਵੰਤ ਕੌਰ ਉਰਫ਼ ਰਾਜੀ ਬਾਬਾ ਸਪੁੱਤਰੀ ਬਲਦੇਵ ਸਿੰਘ ਵਾਸੀ ਵੈਰੋਵਾਲ ਪਿਛਲੇ ਲੰਬੇ ਸਮੇਂ ਤੋਂ ਆਪਣੇ ਵਿੱਚ ਬਾਬਾ ਵਡਭਾਗ ਸਿੰਘ ਦੀ ਰੂਹ ਆਉਣ ਦਾ ਪਾਖੰਡ ਕਰਦੀ ਰਹੀ ਹਾਂ ਅਤੇ ਭੋਲੇ ਭਾਲੇ ਲੋਕਾਂ ਨੂੰ ਅੰਧਵਿਸ਼ਵਾਸ ਵਿੱਚ ਫਸਾ ਕੇ ਆਰਥਿਕ ਔਰ ਮਾਨਸਿਕ ਲੁੱਟ ਕਰਦੀ ਰਹੀ ਹਾਂ।

ਮੈਂ ਇਕਾਈ ਗੋਇੰਦਵਾਲ ਦਾ ਤਾਂਤਰਿਕ, ਬਾਬਿਆਂ ਖਿਲਾਫ ਬਣਿਆ ਦਬਾਅ ਦੇਖ ਖੁਦ ਆਤਮ ਸਮਰਪਣ ਕਰਨ ਆਈ ਹਾਂ ਔਰ ਸਮੁੱਚੇ ਮੈਂਬਰਾਂ ਸਾਹਮਣੇ ਇਕਬਾਲ ਕਰਦੀ ਹਾਂ ਕਿ ਮੇਰੇ ਵਿੱਚ ਕਦੇ ਵੀ ਕੋਈ ਗੈਬੀ ਸ਼ਕਤੀ ਨਹੀਂ ਆਈ। ਇਹ ਮੇਰਾ ਸਰਾਸਰ ਪਾਖੰਡ ਸੀ। ਹੁਣ ਅੱਜ ਤੋਂ ਪਿਛੋਂ ਮੈਂ ਕਦੇ ਵੀ ਕੋਈ ਗੱਦੀ ਚੌਂਕੀ ਵਗੈਰਾ ਨਹੀਂ ਲਾਂਵਾਂਗੀ। ਨਾ ਹੀ ਪੁੱਛਾਂ ਵਗੈਰਾ ਦਿਆਂਗੀ। ਅਗਰ ਅਜਿਹਾ ਕਰਦੀ ਮੈਂ ਫੜ੍ਹੀ ਗਈ ਤਾਂ ਬਣਦੀ ਕਾਨੂੰਨੀ ਕਾਰਵਾਈ ਦੀ ਭਾਗੀ ਹੋਵਾਂਗੀ।

### ਇਕਾਈ ਕਾਲਾਂਵਾਲੀ (ਸਿਰਸਾ)

ਇਕਾਈ ਕਾਲਾਂਵਾਲੀ ਜ਼ਿਲ੍ਹਾ ਸਿਰਸਾ ਵਲੋਂ ਜੁਲਾਈ ਮਹੀਨੇ ਵਿਚ ਚਲਾਈ ਜਾ ਰਹੀ ਪ੍ਰਚਾਰ ਮੁਹਿੰਮ ਦੌਰਾਨ 9 ਜੁਲਾਈ ਨੂੰ ਪਿੰਡ ਜਲਾਲਆਣਾ (ਸਿਰਸਾ) ਅਤੇ ਸੁਖਚੈਨ ਵਿਚ ਤਰਕਸ਼ੀਲ ਕਾਫਲੇ ਦੁਆਰਾ ਤਰਕਸ਼ੀਲ ਕੈਂਪ ਲਾਏ ਗਏ ਜਿਸ ਵਿਚ ਭੂਰਾ ਸਿੰਘ ਮਹਿਮਾਂ ਸਰਜਾ ਮੁੱਖ ਬੁਲਾਰਾ, ਕੁਲਵੰਤ ਸਿੰਘ, ਹਰਦੇਵ ਸਿੰਘ ਦੁਆਰਾ ਮੈਜਿਕ ਟ੍ਰਿੱਕ ਦਿਖਾਏ ਗਏ ਅਤੇ ਸਾਹਿਤਕ ਸਟਾਲ ਵੀ ਲਾਏ ਗਏ।

23 ਜੁਲਾਈ ਨੂੰ ਜਲਾਲਆਣਾ ਵਿਖੇ ਇਕ ਸਕੂਲਿੰਗ ਕੈਂਪ ਲਾਇਆ ਗਿਆ ਜਿਸ ਵਿਚ ਪ੍ਰੋ: ਖੁਸ਼ਵੰਤ ਸਿੰਘ ਬਰਨਾਲਾ ਜੀ ਨੇ ਧਰਤੀ ਦੀ ਉਤਪਤੀ ਅਤੇ ਜੀਵ ਵਿਕਾਸ ਤੇ ਲੈਕਚਰ ਦਿੱਤਾ। ਇਸ ਮੌਕੇ ਭੂਰਾ ਸਿੰਘ ਜੀ ਨੇ ਧਰਮਾਂ ਅਤੇ ਅੰਧ-ਵਿਸ਼ਵਾਸ਼ਾਂ ਨੂੰ ਸ਼ੁਰੂ ਤੋਂ ਲੈ ਕੇ ਅੰਤ ਤੱਕ ਦਾ ਪਰਦਾਫਾਸ਼ ਕੀਤਾ।

30 ਜੁਲਾਈ ਨੂੰ ਫਿਰ ਭੂਰਾ ਸਿੰਘ ਅਤੇ ਬਲਦੇਵ ਸਿੰਘ ਜੀ ਬਠਿੰਡਾ ਅਤੇ ਸਾਥੀ ਹਰਦੇਵ ਸਿੰਘ ਰਾਂਹੀ ਪਿੰਡ ਰਘੂਆਣਾ (ਸਿਰਸਾ) ਵਿਖੇ ਇਕ ਰੋਜ਼ਾ ਕੈਂਪ ਲਾਇਆ ਗਿਆ ਜਿਸ ਵਿੱਚ ਨਾਟਕ, ਮੈਜਿਕ ਟ੍ਰਿੱਕ ਅਤੇ ਭਾਸ਼ਨ ਬਹੁਤ ਹੀ ਦਿਲ ਖਿਚਵੇਂ ਰਹੇ।

*ਮਾ. ਜਗਦੀਸ਼ ਸਿੰਘਪੁਰਾ*

### ਇਕਾਈ ਅਬੋਹਰ ਫਿਰੋਜਪੁਰ

#### ਮਾਨਸਿਕ ਰੋਗਾਂ ਬਾਰੇ ਟ੍ਰੇਨਿੰਗ ਵਰਕਸ਼ਾਪ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਅਬੋਹਰ ਵੱਲੋਂ ਮਿਤੀ 11. 06. 2000 ਦਿਨ ਐਤਵਾਰ ਨੂੰ ਡੀ. ਏ. ਵੀ. ਕਾਲਜ ਅਬੋਹਰ ਵਿਖੇ ਮਾਨਸਿਕ ਰੋਗਾਂ ਬਾਰੇ ਟ੍ਰੇਨਿੰਗ ਵਰਕਸ਼ਾਪ ਲਗਾਈ ਗਈ। ਜਿਸ ਵਿੱਚ ਲਗਭਗ 50 ਦੇ ਕਰੀਬ ਮੈਂਬਰ ਸ਼ਾਮਿਲ ਹੋਏ। ਮਲੋਟ, ਫਾਜ਼ਿਲਕਾ, ਜਲਾਲਾਬਾਦ, ਲਾਧੂਕਾ, ਸਾਦੂਲਸਹਿਰ ਤੇ ਅਬੋਹਰ ਇਕਾਈ ਦੇ ਮੈਂਬਰਾਂ ਨੇ ਭਾਗ ਲਿਆ।

ਰਸਮੀਂ ਤੌਰ ਤੇ ਮੈਂਬਰਾਂ ਦੀ ਜਾਣ ਪਛਾਣ ਕਰਵਾਈ ਗਈ। ਪ੍ਰਧਾਨ ਮੰਡਲ ਵਿੱਚ ਸੂਬਾਈ ਮੀਤ ਪ੍ਰਧਾਨ ਕ੍ਰਿਸ਼ਨ ਬਰਗਾੜੀ, ਮਾਸਟਰ ਕੁਲਵਿੰਦਰ ਪ੍ਰਧਾਨ ਇਕਾਈ ਮਲੋਟ, ਮਾਸਟਰ ਰਮੇਸ਼ ਪ੍ਰਧਾਨ ਇਕਾਈ ਫਾਜਿਲਕਾ, ਬਲਦੇਵ ਸਿੰਘ ਕਿਲਿਆਂਵਾਲੀ, ਗਣਪਤ ਰਾਮ ਬਠਿੰਡਾ ਜੋਨ ਕੈਸ਼ੀਅਰ ਬਿਰਾਜਮਾਨ ਸਨ। ਖੇਤਰ ਵਿੱਚ ਕੰਮ ਕਰਦੇ ਸਮੇਂ ਮਾਨਸਿਕ ਰੋਗਾਂ ਨਾਲ ਸਾਡਾ ਕਾਫੀ ਵਾਹ ਪੈਂਦਾ ਹੈ। ਉਨ੍ਹਾਂ ਵਿੱਚ ਮਿਰਗੀ ਰੋਗ, ਹਿਸਟਰੀਆ ਰੋਗ ਤੇ ਰਹੱਸਮਈ ਘਟਨਾਵਾਂ ਦਾ ਵਾਪਰਨਾ ਆਦਿ ਹੁੰਦਾ ਹੈ। ਸਾਨੂੰ ਇਹਨਾਂ ਰੋਗਾਂ ਦੀ ਪਛਾਣ ਕਿਵੇਂ ਕਰਨੀ ਹੈ ਤੇ ਇਲਾਜ ਕੀ ਕਰਨਾ ਚਾਹੀਦਾ ਹੈ। ਮਿਰਗੀ ਰੋਗ ਦੇ ਮਰੀਜ਼ ਨੂੰ ਲਗਾਤਾਰ ਤਿੰਨ ਸਾਲ ਤੱਕ ਦਵਾਈ ਖਾਣੀ ਚਾਹੀਦੀ ਹੈ। ਹਿਸਟੀਰੀਆ ਦੇ ਮਰੀਜ਼ ਨੂੰ ਦੌਰਾ ਇਕੱਠ ਵਿਚ ਹੀ ਪੈਂਦਾ ਹੈ, ਸੁੱਤੇ ਪਏ ਨੂੰ ਨਹੀਂ ਤੇ ਨਾ ਹੀ ਇਕੱਲੇ ਨੂੰ ਪੈਂਦਾ ਹੈ ਤੇ ਸੱਟ ਨਹੀਂ ਲੱਗਦੀ। ਚੀਜ਼ਾਂ ਦਾ ਦਿਖਾਵਾ ਕਰਨ ਵਾਲੇ ਨੂੰ ਹਿਪਨੋਟਾਈਜ਼ ਕਰਨਾ ਚਾਹੀਦਾ ਹੈ। ਜਿੰਨਾਂ ਹੋ ਸਕੇ ਮਰੀਜ਼ ਤੇ ਗੱਲਾਂ-ਬਾਤਾਂ ਨਾਲ ਪ੍ਰਭਾਵ ਪਾਇਆ ਜਾ ਸਕੇ ਪਾਉਣਾ ਚਾਹੀਦਾ ਹੈ। ਕਿਸੇ ਵੀ ਕੇਸ ਨੂੰ ਹੱਲ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਹਿਸਟਰੀ ਨੋਟ ਕਰ ਲੈਣੀ ਚਾਹੀਦੀ ਹੈ ਜਦੋਂ ਤੱਕ ਕੇਸ ਸਿਰੇ ਨਹੀਂ ਚੜ੍ਹਦਾ ਛੱਡਣਾ ਨਹੀਂ ਚਾਹੀਦਾ ਚਾਹੇ ਜਿੰਨਾ ਮਰਜੀ ਸਮਾਂ ਲੱਗ ਜਾਵੇ। ਕੇਸ ਤੇ ਇਕੱਲਾ ਜਾਂ ਦੋ ਮੈਂਬਰ ਨਾਲ ਜਾਣ। ਹਿਪਨੋਟਿਜਮ ਬਿਲਕੁਲ ਸ਼ਾਂਤ ਮਾਹੌਲ ਵਿੱਚ ਹੀ ਹੋਵੇ। ਆਰਾਮ ਕੁਰਸੀ ਹੋਵੇ ਤੇ ਹਲਕਾ ਜਿਹਾ ਸੰਗੀਤ ਚੱਲਦਾ ਹੋਵੇ ਤਾਂ ਵਧੀਆ ਗੱਲ ਹੈ। ਸੁਸਾਇਟੀ ਦੇ ਸੀਮਤ ਦਾਅਰੇ ਵਿੱਚ ਰਹਿਕੇ ਹੀ ਗੱਲਬਾਤ ਕੀਤੀ ਜਾਵੇ। ਵਾਧੂ ਦੀਆਂ ਗੱਲਾਂ ਤੋਂ ਗੁਰੇਜ਼ ਕੀਤਾ ਜਾਵੇ। ਘਟਨਾਵਾਂ ਵਾਪਰਨ ਵਾਲੇ ਕੇਸਾਂ ਵਿੱਚ ਹਰ ਮੈਂਬਰ ਨੂੰ ਵਿਸ਼ਵਾਸ਼ ਵਿੱਚ ਲੈ ਕੇ ਗੱਲਬਾਤ ਕੀਤੀ ਜਾਵੇ। ਔਰਤ ਮੈਂਬਰ ਨੂੰ ਨਾਲ ਲਿਜਾਇਆ ਜਾਵੇ ਤਾਂ ਵਧੀਆ ਗੱਲ ਹੈ। ਕੇਸ ਤੇ ਜਾਣ ਤੋਂ ਪਹਿਲਾਂ ਪਰਿਵਾਰ ਦੇ ਮੈਂਬਰ ਨੂੰ ਸਾਰੀਆਂ ਸ਼ਰਤਾਂ ਦੱਸ ਦੇਣੀਆਂ ਚਾਹੀਦੀਆਂ ਹਨ।

ਹਰਬਿੰਦਰ ਭਲਵਾਨ ਨੇ ਕਿਹਾ ਕਿ ਸਾਰਿਆਂ ਮੰਬਰਾਂ ਨੂੰ ਸੁਸਾਇਟੀ ਨਾਲ ਸਬੰਧਤ ਕਿਤਾਬਾਂ ਪੜ੍ਹਨੀਆਂ ਚਾਹੀਦੀਆਂ ਹਨ। ਅੱਜ ਸਾਡਾ ਵਾਹ ਇਹਨਾਂ ਪਾਖੰਡੀ ਬਾਬਿਆਂ ਨਾਲ ਪੈ ਰਿਹਾ ਹੈ। ਇਹ ਸਾਡੇ ਜਾਨੀ ਦੁਸ਼ਮਣ ਹਨ। ਸਾਨੂੰ ਵਿਗਿਆਨ ਪੱਖੋਂ ਤੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਹੋਣੀ ਚਾਹੀਦੀ ਹੈ। ਗਣਪਤ ਰਾਮ, ਕੁਲਵਿੰਦਰ ਸਿੰਘ, ਭਗਤ ਸਿੰਘ ਨੇ ਵੀ ਆਪੋ ਆਪਣੇ ਕੇਸਾਂ ਸੰਬੰਧੀ ਵਿਚਾਰ ਰੱਖੇ। ਸ਼ੰਕਾ ਨਵਿਰਤੀ ਤੇ ਸ਼ਿਮਲੇ ਵਾਲੇ ਸਿੱਧ ਜੋਗੀ ਦੇ ਪਾਖੰਡ ਬਾਰੇ ਜਾਣਕਾਰੀ ਕ੍ਰਿਸ਼ਨ ਬਰਗਾੜੀ ਜੀ ਨੇ ਦਿੱਤੀ।

ਪ੍ਰੋ. ਜੈਲ ਸਿੰਘ ਕਿੱਕਰ ਖੇੜਾ ਦਾ ਸਾਰਿਆਂ ਮੈਬਰਾਂ ਨੇ ਧੰਨਵਾਦ ਕੀਤਾ ਜਿੰਨਾਂ ਨੇ ਕਾਲਜ ਵਿੱਚ ਕਮਰਾ ਮੁਹੱਈਆ ਕਰਵਾਇਆ। ਅੰਤ ਵਿੱਚ ਗਣਪਤ ਰਾਮ ਨੇ ਸਾਰਿਆਂ ਮੈਂਬਰਾਂ ਦਾ ਧੰਨਵਾਦ ਕੀਤਾ ਜਿਹੜੇ ਕਿ ਆਪਣਾ ਕੀਮਤੀ ਸਮਾਂ ਕੱਢ ਕੇ ਵਰਕਸ਼ਾਪ ਵਿੱਚ ਸ਼ਾਮਿਲ ਹੋਏ।

*ਜਗਦੀਸ਼ ਕੁਮਾਰ ਕਿੱਕਰਖੇੜਾ*

### ਇਕਾਈ ਰੋਪੜ

**ਕੀ ?** ......... ਜਾਦੂ ਸ਼ੋ, ਤਰਕਸ਼ੀਲ ਵਿਚਾਰ, ਤਰਕਸ਼ੀਲ ਸਾਹਿਤ ਦੀ ਵੇਚ, ਅੱਖਾਂ 'ਤੇ ਪੱਟੀ ਬੰਨ ਕੇ ਸਕੂਟਰ ਚਲਾਉਣਾ, ਭਖਦੇ ਕੋਲਿਆਂ ਤੇ ਨੰਗੇ ਪੈਰੀ ਤੁਰਨਾ, ਕੇਸ ਹੱਲ ਕੀਤੇ।

**ਕਿੱਥੇ?** .........1. ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੇ) ਨੂਰਪੁਰਬੇਦੀ ਵਿਖੇ ਸ੍ਰੀ ਖੁਸ਼ਹਾਲ ਲਾਲੀ ਦੀ ਪ੍ਰਧਾਨਗੀ ਹੇਠ ਯੂਥ ਸਰਵਿਸਜ਼ ਫੈਡਰੇਸ਼ਨ ਵਲੋਂ ਕਰਵਾਏ ਸਭਿਆਚਾਰਕ ਪ੍ਰੋਗਰਾਮ ਉਤੇ 2. ਜਨਵਾਦੀ ਨੌਜਵਾਨ ਸਭਾ ਨੰਗਲ ਵਲੋਂ ਕਰਵਾਏ ਤਰਕਸ਼ੀਲ ਮੇਲੇ ਉਤੇ 3. ਪਿੰਡ ਹਿਰਦੇਪੁਰ (ਪੁਰਖਾਲੀ) ਵਿਖੇ ਸਭਿਆਚਾਰਕ ਪ੍ਰੋਗਰਾਮ ਤੇ।

**ਟੀਮ** ........1. ਨੂਰਪੁਰਬੇਦੀ ਵਿਖੇ ਅਜੀਤ ਪ੍ਰਦੇਸੀ, ਪਵਨ ਰੱਤੋਂ ਪ੍ਰਧਾਨ ਇਕਾਈ ਰੋਪੜ, ਮੋਹਣ ਡੱਲਾ ਅਤੇ ਅਮਰਨਾਥ ਸਕੱਤਰ ਰੋਪੜ ਇਕਾਈ।

2. ਨੰਗਲ ਵਿਖੇ - ਅਜੀਤ ਪ੍ਰਦੇਸੀ, ਪਵਨ ਰੱਤੋਂ, ਅਮਰ ਨਾਥ ਸਕੱਤਰ ਅਤੇ ਰਵਿੰਦਰ ਨੰਗਲ।

3. ਹਿਰਦੇਪੁਰ ਵਿਖੇ ਪਵਨ ਰੱਤੋਂ ਅਤੇ ਪਰਮਜੀਤ ਬਬਲਾ।

*ਅਜੀਤ ਪ੍ਰਦੇਸੀ*



### ਇਕਾਈ ਮੌੜ ਮੰਡੀ

1. 10 ਜੂਨ - ਸਥਾਨਕ ਮੰਡੀ ਵਿੱਚ ਪਹੁੰਚੇ ਹੱਥ ਰੇਖਾ ਮਾਹਿਰ ਪੰਡਤ ਕੇ. ਕੇ. ਸ਼ਾਸਤਰੀ ਦੇ ਝੂਠ ਦੇ ਅੱਡੇ ਨੂੰ ਪੁਲੀਸ ਦੇ ਸਹਿਯੋਗ ਨਾਲ ਬੰਦ ਕਰਵਾਉਣ ਵਿਚ ਸਫ਼ਲਤਾ ਪ੍ਰਾਪਤ ਕੀਤੀ। ਜੋਤਿਸ਼ੀ ਤੋਂ ਲਿਖਤੀ ਮੁਆਫੀ ਨਾਮਾ ਲਿਆ ਗਿਆ।
2. 21 ਜੂਨ :- ਮੌੜ ਮੰਡੀ ਦੇ ਵਾਰਡ ਨੰ: 1 ਜੋ ਕਿ ਮੌੜ ਕਲਾਂ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ ਵਿਖੇ ਵਾਪਰੀ ਪੁਨਰ ਜਨਮ ਦੀ ਘਟਨਾ ਦੀ ਪੜਤਾਲ ਕੀਤੀ ਜੋ ਕਿ ਝੂਠੀ ਸਿੱਧ ਹੋਈ।
3. 1 ਜੁਲਾਈ :- 10,000 ਪੋਸਟਰ 'ਚੁਣੌਤੀ' ਦੇ ਮੌੜ ਮੰਡੀ ਅਤੇ ਤਲਵੰਡੀ ਸਾਬੋ ਏਰੀਏ ਵਿੱਚ ਵੰਡੇ ਗਏ ਜਿਸ ਰਾਹੀਂ ਅਖੌਤੀ ਰੱਬ ਦੇ ਏਜੰਟਾਂ ਨੂੰ ਇੱਕ ਲੱਖ ਦਾ ਇਨਾਮ ਜਿੱਤਣ ਲਈ ਅਤੇ ਆਪਣੀ ਗੈਬੀ ਸ਼ਕਤੀ ਦਿਖਾਉਣ ਬਾਰੇ ਕਿਹਾ ਗਿਆ।
4. 10 ਜੁਲਾਈ :- ਇਕਾਈ ਮੌੜ ਦੀ ਪ੍ਰੇਰਨਾ ਸਦਕਾ ਮੌੜ ਮੰਡੀ ਵਿਖੇ ਆਈ ਕੇਅਰ ਸੁਸਾਇਟੀ ਦੀ ਸਥਾਪਨਾ ਕੀਤੀ ਜਿਸ ਦਾ ਉਦੇਸ਼ ਸਿਰਫ ਮਾਨਵਤਾ ਦੇ ਭਲੇ ਲਈ ਅੱਖਾਂ ਦਾਨ ਕਰਨ ਲਈ ਪ੍ਰੇਰਿਤ ਕਰਨਾ ਅਤੇ ਇਲਾਕੇ ਵਿੱਚ ਅੱਖਾਂ ਦੇ ਚੈੱਕ-ਅੱਪ ਅਤੇ ਉਪਰੇਸ਼ਨਾਂ ਦੇ ਕੈਂਪਾਂ ਦਾ ਆਯੋਜਨ ਕਰਨਾ ਹੈ।
5. ਭਗਤ ਸਿੰਘ ਦੇ ਸ਼ਹੀਦੀ ਦਿਵਸ ਨੂੰ ਸਮਰਪਤ ਚੇਤਨਾ ਕਾਫਲਾ ਮੌੜ ਮੰਡੀ ਤੋਂ ਸ਼ੁਰੂ ਕਰਕੇ ਟਾਹਲਾ ਸਾਹਿਬ, ਰਾਜਗੜ੍ਹ ਕੁਬੇ, ਕੋਟਲੀ ਖੁਰਦ ਤੱਕ, ਸਮਾਪਤੀ ਕੋਟਲੀ ਖੁਰਦ ਵਿਖੇ ਕੀਤੀ। ਕਾਫਲੇ ਦੀ ਵਾਗਡੋਰ ਸ੍ਰੀ ਨਾਜਮ ਸਿੰਘ ਨੇ ਸੰਭਾਲੀ।

### ਇਕਾਈ ਨਵਾਂ-ਸ਼ਹਿਰ

#### ਤਰਕਸ਼ੀਲ ਨਾਟਕ ਮੇਲਾ

ਸਥਾਨ :- ਪਿੰਡ ਛੋਕਰਾਂ, ਨੇੜੇ ਰਾਹੋਂ (ਨਵਾਂ ਸ਼ਹਿਰ)

ਨਾਟਕਾਂ ਦੀ ਪੇਸ਼ਕਾਰੀ :- ਮਾਸਟਰ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾਂ ਹੇਠ ਲੋਕ ਕਲਾ ਮੰਚ, ਮੰਡੀ ਮੁੱਲਾਂਪੁਰ ਵਲੋਂ ਨਾਟਕ ਖੇਡੇ ਗਏ (ਮਿੱਟੀ ਰੁਦਨ ਕਰੇ, ਸੁੱਕੀ ਕੁੱਖ ਅਤੇ ਕੋਰੀਓਗਰਾਫੀਆਂ)

ਜਾਦੂ ਦੇ ਖੇਡ — ਡਾ. ਜੋਗਿੰਦਰ ਕੁੱਲੇਵਾਲ

ਬੁਲਾਰੇ — ਸੱਤਪਾਲ ਸਲੋਹ (ਜੋਨ ਪ੍ਰਧਾਨ)
ਮਾਸਟਰ ਜਗਦੀਸ਼ ਰਾਏਪੁਰ ਡੱਬਾ।

ਬੁੱਕ ਸਟਾਲ — ਲਖਵਿੰਦਰ ਲੱਖੇ (ਬੀਕਾ)

ਮੰਚ ਸੰਚਾਲਨ — ਸੁਖਵਿੰਦਰ ਛੋਕਰਾਂ

ਵਿਸ਼ੇਸ਼ ਸਹਿਯੋਗ — ਸ਼ਹੀਦ ਭਗਤ ਸਿੰਘ ਯਾਦਗਾਰੀ ਕਮੇਟੀ ਪਿੰਡ ਛੋਕਰਾਂ ਅਤੇ ਸਮੂਹ ਨਗਰ ਨਿਵਾਸੀ।

ਪੋਸਟਰ ਸੇਵਾ — ਸੀ.ਟੀ. ਐਜੂਕੇਸ਼ਨ ਸੈਂਟਰ ਅਤੇ ਫਰੈਂਕਲੀਨ ਇੰਟਰਨੈਸ਼ਨਲ ਕੰਪਿਊਟਰ ਸੈਂਟਰ ਨਵਾਂ ਸ਼ਹਿਰ।

ਮੁੱਖ ਸਲਾਹਕਾਰ — ਮਾਸਟਰ ਸੁਖਵਿੰਦਰ ਨਵਾਂ ਸ਼ਹਿਰ

ਪ੍ਰਬੰਧਕ — ਨਰਿੰਦਰ ਸਿੰਘ, ਮਲਕੀਤ ਸਿੰਘ, ਰਾਵਲ ਸਿੰਘ, ਨਰਿੰਦਰ ਸਿੰਘ ਛੋਕਰ

#### ਤਰਕਸ਼ੀਲ ਪ੍ਰੋਗਰਾਮ

ਸਥਾਨ — ਦਫਤਰ ਸੀ.ਪੀ.ਆਈ. ਬੰਗਾ ਰੋਡ, ਨਵਾਂਸ਼ਹਿਰ

ਪ੍ਰੋਗਰਾਮ — ਜਾਦੂ ਦੇ ਖੇਲ੍ਹ, ਤਰਕਸ਼ੀਲ ਭਾਸ਼ਣ, ਸ਼ੰਕਾ ਨਵਿਰਤੀ।

ਬੁਲਾਰੇ — ਡਾ: ਜੋਗਿੰਦਰ ਕੁੱਲੇਵਾਲ, ਸੁਖਵਿੰਦਰ ਛੋਕਰਾਂ।

ਸਹਿਯੋਗ — ਸਮੂਹ ਕਰਮਚਾਰੀ ਦੋਆਬਾ ਸਹਿਕਾਰੀ ਸ਼ੂਗਰ ਮਿੱਲ ਨਵਾਂ ਸ਼ਹਿਰ

ਮੁੱਖ ਸਲਾਹਕਾਰ — ਮਾਸਟਰ ਸੁਖਵਿੰਦਰ ਨਵਾਂਸ਼ਹਿਰ

ਨੋਟ — ਇਸ ਪ੍ਰੋਗਰਾਮ ਵਿੱਚ ਵੱਡੀ ਗਿਣਤੀ ਵਿੱਚ ਪ੍ਰਵਾਸੀ ਮਜ਼ਦੂਰਾਂ ਨੇ ਹਿੱਸਾ ਲਿਆ।

ਰਿਪੋਰਟ *ਮਾਸਟਰ ਸੁਖਵਿੰਦਰ ਸਿੰਘ ਨਵਾਂ ਸ਼ਹਿਰ*

### ਮਾਹਿਲਪੁਰ ਇਕਾਈ

**ਮਾਰਚ 2000**

1. ਪਲੇਟਫਾਰਮ - ਖਾਨਪੁਰ (ਮਾਹਿਲਪੁਰ) ਦੇ ਨਵੇਂ ਸਕੂਲ ਦਾ ਉਦਘਾਟਨ
ਪ੍ਰੋਗਰਾਮ - ਜਾਦੂ ਦੇ ਟ੍ਰਿਕ, ਕੋਰਿਓਗ੍ਰਾਫੀਆਂ।
ਬੁਲਾਰੇ - ਮਾਸਟਰ ਅਵਤਾਰ, ਜਗਤਾਰ ਪਾਗਲ

2. ਪਲੇਟਫਾਰਮ- ਮੇਲਾ ਬੱਬਰਾਂ ਦਾ (ਰਾਹਗੀਰ ਭਵਨ) ਮਾਹਿਲਪੁਰ
ਪ੍ਰੋਗਰਾਮ - ਕੋਰਿਓਗ੍ਰਾਫੀਆਂ, ਤਰਕਸ਼ੀਲ ਗੀਤ, ਨਾਟਕ
ਬੁਲਾਰੇ - ਮਾਸਟਰ ਅਵਤਾਰ, ਵਿਜੈ ਬੰਬੇਲੀ

3 ਪਲੇਟਫਾਰਮ - ਖਟਕੜ ਕਲਾਂ 22 ਮਾਰਚ ਰਾਤ ਦੇ ਪ੍ਰੋਗਰਾਮ
ਪ੍ਰੋਗਰਾਮ - ਇਨਕਲਾਬੀ ਤੇ ਤਰਕਸ਼ੀਲ ਕੋਰਿਓਗ੍ਰਾਫੀਆਂ
ਬੁਲਾਰੇ - ਅਵਤਾਰ, ਜਗਤਾਰ ਪਾਗਲ

**ਅਪ੍ਰੈਲ 2000**

1. ਪਲੇਟਫਾਰਮ - ਪਿੰਡ ਲੰਗੇਰੀ, ਸਕੂਲ ਇਨਾਮ ਵੰਡ ਸਮਾਰੋਹ
ਆਯੋਜਕ - ਬਲਦੇਵ ਮਸਤਾਨਾ ਅਤੇ ਪ੍ਰੀਵਾਰ (ਇੰਟਰਨੈਸ਼ਨਲ ਸੰਗੀਤਕਾਰ ਇੰਗਲੈਂਡ)
ਪ੍ਰੋਗਰਾਮ - ਜਾਦੂ ਦੇ ਸ਼ੋਅ, ਕੋਰਿਓਗ੍ਰਾਫੀਆਂ
ਤਕਰੀਰ - ਵਿਜੈ ਬੰਬੇਲੀ, ਮਾਸਟਰ ਅਵਤਾਰ, ਕਾਮਰੇਡ ਲਾਲੀ, ਬਲਦੇਵ ਮਸਤਾਨਾ ਮੁੱਖ ਅਧਿਆਪਕ ਅਤੇ ਹੋਰ।

2. ਪਲੇਟਫਾਰਮ - ਬਡੈਸਰੋਂ (ਹੁਸ਼ਿਆਰਪੁਰ) ; ਸ਼ਹੀਦ ਭਗਤ ਸਿੰਘ ਸਮਾਰੋਹ।
ਆਯੋਜਕ - ਸ਼ਹੀਦ ਭਗਤ ਸਿੰਘ ਯੂਥ ਕਲੱਬ ਬਡੈਸਰ
ਪ੍ਰੋਗਰਾਮ - ਇਨਕਲਾਬੀ ਤੇ ਤਰਕਸ਼ੀਲ ਨਾਟਕ
ਕੋਰਿਓਗ੍ਰਾਫੀਆਂ - ਜਾਦੂ ਦੇ ਸ਼ੋਅ
ਤਕਰੀਰ - ਮਾਸਟਰ ਅਵਤਾਰ, ਜਗਤਾਰ ਪਾਗਲ

3. ਪਲੇਟਫਾਰਮ - ਜ਼ਿਲ੍ਹਾ ਪ੍ਰਾਇਮਰੀ ਸਕੂਲ ਖੇਡਾਂ ਦਾ ਇਨਾਮ ਵੰਡ ਸਮਾਰੋਹ ਹੁਸ਼ਿਆਰਪੁਰ।
ਅਯੋਜਕ - ਜ਼ਿਲ੍ਹਾ ਪ੍ਰਾਇਮਰੀ ਸਿੱਖਿਆ ਅਫਸਰ, ਡਿਪਟੀ ਕਮਿਸ਼ਨਰ ਹੁਸ਼ਿਆਰਪੁਰ।
ਪ੍ਰੋਗਰਾਮ - ਬਾਲ ਟੀਮ ਨਾਟਕ, ਕੋਰਿਉਗ੍ਰਾਫੀਆਂ ਤੇ ਤਰਕਸ਼ੀਲ ਤਕਰੀਰ

**ਮਈ 2000**

1. ਪਲੇਟਫਾਰਮ - ਮਈ ਦਿਵਸ, ਪੰਜਾਬੀ ਭਵਨ ਲੁਧਿਆਣਾ
ਪ੍ਰੋਗਰਾਮ - ਬਾਲ ਟੀਮ ਵਲੋਂ ਤਰਕਸ਼ੀਲ, ਇਨਕਲਾਬੀ

ਕੋਰਿਓਗ੍ਰਾਫੀਆਂ (ਕੁੱਲ ਬਾਲ ਕਲਾਕਾਰ 30)

ਵਿਸ਼ੇਸ਼ ਸਹਿਯੋਗ - 1 ਸਰਕਾਰੀ ਪ੍ਰਾਇਮਰੀ ਸਕੂਲ ਚੰਦੇਲੀ ਤੇ ਖਾਨਪੁਰ 2 ਅੰਕੁਰ ਪਬਲਿਕ ਸਕੂਲ ਮਹਿਲਪੁਰ

2. ਪਲੇਟਫਾਰਮ - ਸੀ.ਪੀ.ਆਈ. ਦਫਤਰ ਹੁਸ਼ਿਆਰਪੁਰ, ਵਰਕਰਾਂ/ਮੁਲਾਜਮਾ ਦੀ ਰਿਟਾਇਰਮੈਂਟ

ਪ੍ਰੋਗਰਾਮ - ਜਾਦੂ ਦੇ ਸ਼ੋਅ, ਕੋਰਿਓਗ੍ਰਾਫੀਆਂ

ਤਕਰੀਰ - ਕਾਮਰੇਡ ਲਾਲੀ, ਮਾਸਟਰ ਅਵਤਾਰ, ਜਗਤਾਰ ਪਾਗਲ

ਜੂਨ 2000

1. ਪਲੇਟਫਾਰਮ - ਬਾਮਸੇਫ ਸੈਮੀਨਾਰ, ਹੁਸ਼ਿਆਰਪੁਰ

ਪ੍ਰੋਗਰਾਮ - ਤਰਕਸ਼ੀਲ ਨਾਟਕ, ਕੋਰਿਓਗ੍ਰਾਫੀਆਂ, ਜਾਦੂ ਦੇ ਸ਼ੋਅ

ਤਕਰੀਰ - ਜਗਤਾਰ ਪਾਗਲ

2. ਪਲੇਟਫਾਰਮ - ਕਿਸਾਨ ਅਤੇ ਮਿੱਲ ਮਜ਼ਦੂਰ ਕਾਨਫਰੰਸ ਰਾਜਪੁਰ ਭਟੀਆਂ, ਹੁਸ਼ਿਆਰਪੁਰ

ਪ੍ਰੋਗਰਾਮ - ਜਾਦੂ ਦੇ ਸ਼ੋਅ ਅਤੇ ਭਾਈ ਮੰਨਾ ਸਿੰਘ ਦੇ ਨਾਟਕ ਤੇ ਤਰਕਸ਼ੀਲ ਗੀਤ

ਤਕਰੀਰ - ਵਿਜੈ ਬੰਬੇਲੀ, ਸਰਪੰਚ ਹਰਪਾਲ ਸਿੰਘ, ਵਿਸਾਖੀ ਰਾਮ ਅਤੇ ਮਿੱਲ ਵਰਕਰ ਆਗੂ

ਜੁਲਾਈ 2000

1. ਪਲੇਟਫਾਰਮ - ਬੰਬੇਲੀ, ਹੁਸ਼ਿਆਰਪੁਰ ਵਿਖੇ ਪਸ਼ੂ ਡਿਸਪੈਂਸਰੀ ਦਾ ਉਦਘਾਟਨ

ਪ੍ਰੋਗਰਾਮ - ਜਾਦੂ ਦੇ ਸ਼ੋਅ, ਇਨਕਲਾਬੀ ਤੇ ਤਰਕਸ਼ੀਲ ਗੀਤ

ਤਕਰੀਰ - ਜਗਤਾਰ ਅਤੇ ਮਾਸਟਰ ਅਵਤਾਰ

***ਫੁਟਕਲ ਸਰਗਰਮੀਆਂ ਅਪ੍ਰੈਲ-ਜੂਨ 2000***

1. ਬਾੜੀਆਂ ਖੁਰਦ ਦੇ ਨੀਮ ਹਕੀਮ/ਚੇਲੇ/ ਜੋਤਸ਼ੀ ਦਾ ਪਰਦਾਫਾਸ਼।

2. ਬਾੜੀਆਂ ਲਾਗੇ ਦੀ ਲੜਕੀ ਨੂੰ ਭੂਤ ਦਿੱਸਣ ਦੀ ਸਮੱਸਿਆ ਹੱਲ।

3. ਕੰਵਲਜੀਤ ਕੌਰ 15 ਸਾਲ ਦੀ ਨੂੰ ਪੁਰਾਣੀ ਸਿਰ ਦਰਦ ਦੀ ਸਮੱਸਿਆ ਤੋਂ ਛੁਟਕਾਰਾ।

**ਇਕਾਈ ਸਾਹਨੇਵਾਲ**

ਸਰਕਾਰੀ ਸੀਨੀਅਰ ਸਕੈਂਡਰੀ ਸਕੂਲ ਭੈਣੀ ਸਾਹਿਬ ਤੇ ਮਾਲਵਾ ਮਾਡਲ ਸਕੂਲ ਹੀਰਾ ਵਿਚ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਨੂੰ ਸਮੁੱਚੇ ਸਟਾਫ ਅਤੇ ਬੱਚਿਆਂ ਵੱਲੋ ਭਰਪੂਰ ਹੁੰਗਾਰਾ ਮਿਲਿਆ।

ਸੂਬਾ ਮੁੱਖ ਪ੍ਰਬੰਧਕ ਦਲਵੀਰ ਕਟਾਣੀ ਅਤੇ ਸਾਹਨੇਵਾਲ ਇਕਾਈ ਦੇ ਪ੍ਰਧਾਨ ਰੁਪਿੰਦਰ ਪਾਲ ਸਿੰਘ ਜੰਡਿਆਲੀ ਨੇ ਜਾਦੂ ਦੇ ਦਿਲਚਸਪ ਟ੍ਰਿੱਕ ਪੇਸ਼ ਕੀਤੇ ਜਿਸ ਨਾਲ ਦਰਸ਼ਕ ਕੀਲੇ ਬੈਠੇ ਰਹੇ। ਆਪਣੇ ਭਾਸ਼ਨਾਂ ਰਾਹੀਂ ਵਿਦਿਆਰਥੀਆਂ ਨੂੰ ਵਿਗਿਆਨਕ ਜਾਣਕਾਰੀ ਪ੍ਰਦਾਨ ਕੀਤੀ ਗਈ। ਵਿਦਿਆਰਥੀਆਂ ਨੇ ਆਪਣੇ ਸ਼ੌਕਿਆਂ ਨੂੰ ਪ੍ਰਸ਼ਨਾਂ ਰਾਹੀਂ ਜਾਹਰ ਕੀਤਾ। ਉਹਨਾਂ ਦੇ ਪ੍ਰਸ਼ਨਾਂ ਦੇ ਉੱਤਰ ਦਿੱਤੇ ਤੇ ਕੁਦਰਤੀ ਵਰਤਾਰਿਆਂ ਦੇ ਵਾਪਰਨ ਦੇ ਵਿਗਿਆਨਕ ਕਾਰਨਾਂ ਬਾਰੇ ਦੱਸਿਆ ਗਿਆ ਤੇ ਸਮਝਾਇਆ ਗਿਆ ਕਿ ਅਖੌਤੀ ਸਾਧ ਸੰਤ ਕਿਸ ਤਰ੍ਹਾਂ ਸਧਾਰਨ ਜਾਦੂ ਦੇ ਟ੍ਰਿੱਕਾਂ ਦਾ ਆਸਰਾ ਲੈ ਕੇ ਲੋਕਾਂ ਦੀ ਆਰਥਿਕ ਅਤੇ ਮਾਨਸਿਕ ਲੁੱਟ ਕਰਦੇ ਹਨ। ਵਿਦਿਆਰਥੀਆਂ ਨੇ ਸਾਹਿਤ ਖਰੀਦਣ ਵਿਚ ਭਰਪੂਰ ਦਿਲਚਸਪੀ ਦਿਖਾਂਈ ਤੇ ਤਰਕਸ਼ੀਲ ਸਾਹਿਤ ਦੀ ਰਿਕਾਰਡ ਵਿਕਰੀ ਹੋਈ। ਇਸ ਪ੍ਰੋਗਰਾਮ ਦੀ ਸਕੂਲਾਂ ਦੇ ਸਮੁੱਚੇ ਸਟਾਫ ਅਤੇ ਬੱਚਿਆਂ ਨੇ ਪ੍ਰਸ਼ੰਸਾ ਕੀਤੀ।

*ਰੁਪਿੰਦਰਪਾਲ ਸਿੰਘ ਜੰਡਿਆਲੀ*

**ਇਕਾਈ ਗੜ੍ਹਸ਼ੰਕਰ**

**ਤਰਕਸ਼ੀਲ ਨਾਟਕ ਮੇਲਾ**

ਸਥਾਨ : ਪਿੰਡ ਚੱਕ ਹਾਜੀਪੁਰ, (ਚੱਕਾ ਸਿੰਘਾ)

ਨਾਟਕਾਂ ਦੀ ਪੇਸ਼ਕਾਰੀ - ਮਾ. ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ, ਲੋਕ ਕਲਾ ਮੰਚ, ਮੁੱਲਾਂਪੁਰ ਵਲੋਂ ਨਾਟਕ ਖੇਡੇ ਗਏ (ਮਿੱਟੀ ਰੁਦਨ ਕਰੇ, ਸੁੱਕੀ ਕੁੱਖ, ਅਤੇ ਕੋਰੀਓਗ੍ਰਾਫੀਆ)

ਜਾਦੂ - ਕੁਲਦੀਪ ਇਬਰਾਹੀਮਪੁਰੀ, ਮਾਸਟਰ ਨਰੇਸ਼

ਮੋਨੋ ਐਕਟਿੰਗ - ਕਿਸ਼ੋਰ ਗੜ੍ਹਸ਼ੰਕਰੀ ਨੇ ਹੋਰ ਚੂਪੋ ਗੰਨੇ ਅਤੇ ਭੈਰੋਂ ਆ ਗਿਆ ਪੇਸ਼ ਕਰਕੇ ਲੋਕਾਂ ਦੇ ਢਿੱਡੀ ਪੀੜਾਂ ਪਾਈਆਂ।

ਬੁਲਾਰੇ - ਸ੍ਰੀ ਸੱਤਪਾਲ ਸਲੋਹ ਜੋਨ ਪ੍ਰਧਾਨ ਅਤੇ ਮਾਸਟਰ ਜਗਦੀਸ਼ ਰਾਏਪੁਰ ਡੱਬਾ।

ਬੁੱਕ ਸਟਾਲ    ਲਖਵਿੰਦਰ ਲੱਖੇ ਉਰਫ ਬੀਕਾ

ਮੰਚ ਸੰਚਾਲਨ    ਡਾ: ਜੋਗਿੰਦਰ ਕੁੱਲੇਵਾਲ

ਵਿਸ਼ੇਸ਼ ਸਹਿਯੋਗ    ਗਿਆਨ ਚੰਦ ਠੇਕੇਦਾਰ, ਸਰਪੰਚ ਚੱਕ ਫੁੱਲੂ, ਚਰਨਜੀਤ ਸਿੰਘ, ਰਵਿੰਦਰ ਬਿੰਦੂ, ਸ੍ਰੀ ਦਿਲਾਬਰ ਸਿੰਘ ਸਰਪੰਚ ਅਤੇ ਸ੍ਰੀ ਮੋਹਣ ਲਾਲ। ਇਹਨਾਂ ਸੱਜਣਾਂ ਨੂੰ ਸੁਸਾਇਟੀ ਵਲੋਂ ਕਿਤਾਬਾਂ ਦੇ ਸੈਟ ਦੇ ਕੇ ਸਨਮਾਨਿਤ ਕੀਤਾ ਗਿਆ।

ਸੰਗਲ ਠੰਡੇ ਕਰਨੇ - ਸੁਖਵਿੰਦਰ ਛੋਕਰ ਦੀ ਅਗਵਾਈ ਹੇਠ ਸੰਗਲ ਠੰਡੇ ਕੀਤੇ ਗਏ

ਪ੍ਰਬੰਧਕ - ਮਾ. ਬੰਸੀ ਲਾਲ, ਡਾ: ਰਾਮ ਲਾਲ, ਸ੍ਰੀ ਮੋਹਣ ਲਾਲ

**ਚੌਥਾ ਸਲਾਨਾ ਮੇਲਾ**

ਸਥਾਨ    ਬਗਵਾਈ ਇਬਰਾਹੀਮਪੁਰ

ਮਿਤੀ    28.4.2000 ਦਿਨ ਸ਼ੁੱਕਰਵਾਰ

ਪੇਸ਼ਕਾਰੀ    ਗੁਰਸ਼ਰਨ ਸਿੰਘ ਉਰਫ ਭਾਈ ਮੰਨਾ ਸਿੰਘ

ਨਾਟਕ    ਨਵਾਂ ਜਨਮ, ਬੁੱਤ ਜਾਗ ਪਿਆ, ਇਨਾਮ

ਜਾਦੂ ਦੇ ਟ੍ਰਿਕ - ਨੰਦ ਲਾਲ, ਅਤੇ ਫੂਲ ਚੰਦਰ ਬਲਾਚੌਰ

ਸਕਿੱਟ    ਬੇਵਕੂਫ ਨੌਕਰ, ਪੇਸ਼ਕਾਰੀ ਗਗਨਦੀਪ - ਬਿੱਟੂ

ਐਕਸ਼ਨ ਸੌਂਗ - ਸੌਂ ਜਾ ਬਬੂਆ, (ਜਤਿੰਦਰ ਗੋਗੀ)

ਬੁਲਾਰੇ -    ਜੋਨ ਪ੍ਰਧਾਨ ਸ੍ਰੀ ਸੱਤਪਾਲ ਸਲੋਹ, ਡਾ: ਚਮਨ ਲਾਲ, ਐਮ. ਬੀ. ਬੀ. ਐਸ.

ਬੁੱਕ ਸਟਾਲ - ਲਖਵਿੰਦਰ ਲੱਖੇ 'ਬੀਕਾ'

ਸਹਿਯੋਗ -    ਸੈਣੀ ਟੈਂਟ ਸਰਵਿਸ, ਪੰਜਾਬ ਸਟੂਡਿਉ, ਨਵਾਂ ਸ਼ਹਿਰ ਅਤੇ ਹਰਿੰਦਰ ਸਿੰਘ ਇਬਰਾਹੀਮਪੁਰੀ।

ਪ੍ਰਬੰਧਕ -    ਕੁਲਦੀਪ ਇਬਰਾਹੀਮਪੁਰੀ

ਮੰਚ ਸੰਚਾਲਨ - ਡਾ: ਜੋਗਿੰਦਰ ਕੁੱਲੇਵਾਲ

*ਰਿਪੋਰਟਿੰਗ ਡਾ: ਜੋਗਿੰਦਰ ਕੁੱਲੇਵਾਲ*



**ਇਕਾਈ ਲੁਧਿਆਣਾ**

**ਵਫਦ ਡੀ.ਸੀ. ਨੂੰ ਮਿਲਿਆ**

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਦੀ ਲੁਧਿਆਣਾ ਇਕਾਈ ਦਾ ਵਫਦ ਸੂਬਾ ਸਕੱਤਰ ਜਸਵੰਤ ਜੀਰਖ ਦੀ ਅਗਵਾਈ 'ਚ ਡੀ.ਸੀ. ਲੁਧਿਆਣਾ ਨੂੰ ਮਿਲਿਆ। ਵਫਦ ਨੇ ਡੀ.ਸੀ. ਸਾਹਿਬ ਤੋਂ ਮੰਗ ਕੀਤੀ ਕਿ ਲੁਧਿਆਣਾ ਅਤੇ ਆਸੇ ਪਾਸੇ 'ਚ ਗੈਰ ਕਾਨੂੰਨੀ ਅੱਡੇ ਬਣਾਈ ਬੈਠੇ ਤਰ੍ਹਾਂ ਤਰ੍ਹਾਂ ਦੇ ਤਾਂਤਰਿਕਾਂ, ਜੋਤਸ਼ੀਆਂ ਅਤੇ ਸਾਧਾਂ ਸੰਤਾਂ ਦੇ ਅੱਡੇ ਬੰਦ ਕੀਤੇ ਜਾਣ। ਉਨ੍ਹਾਂ ਦੇ ਖਿਲਾਫ 'ਮੈਜਿਕ ਐਂਡ ਰੈਮਡੀਜ਼ ਐਕਟ 1954' ਦੇ ਤਹਿਤ ਕਾਰਵਾਈ ਕੀਤੀ ਜਾਵੇ। ਇਸ ਤੋਂ ਬਿਨ੍ਹਾਂ ਧਾਰਮਿਕ ਅਧਾਰ 'ਤੇ ਸੜਕਾਂ ਅਤੇ ਪਬਲਿਕ ਥਾਵਾਂ ਉੱਪਰ ਕੀਤੇ ਨਜ਼ਾਇਜ ਕਬਜੇ ਛਡਵਾਏ ਜਾਣ।

ਵਫਦ ਨੂੰ ਭਰੋਸਾ ਦਿਵਾਉਂਦਿਆਂ ਡੀ.ਸੀ. ਸਾਹਿਬ ਨੇ ਕਿਹਾ ਕਿ ਤਰਕਸ਼ੀਲ ਸੁਸਾਇਟੀ ਸਮਾਜ ਵਿਚ ਬਹੁਤ ਵਧੀਆ ਸੇਵਾ ਕਰ ਰਹੀ ਹੈ ਇਸ ਲਈ ਪ੍ਰਸਾਸ਼ਨ ਹਰ ਪੱਖੋਂ ਸੁਸਾਇਟੀ ਦੀ ਸਹਾਇਤਾ ਕਰੇਗਾ। ਉਹਨਾਂ ਨੇ ਤਰਕਸ਼ੀਲ ਮੈਗਜ਼ੀਨ ਦੇ ਹਰ ਅੰਕ ਦੀ ਮੰਗ ਕੀਤੀ। ਵਫਦ ਵਿੱਚ ਹਰਭਜਨ ਸਿੰਘ ਸਕੱਤਰ, ਗੁਰਮੇਲ ਸਿੰਘ ਖਜ਼ਾਨਚੀ, ਮਾਸਟਰ ਜਰਨੈਲ ਸਿੰਘ, ਪ੍ਰੋ: ਏ. ਕੇ. ਮਲੇਰੀ, ਡਾ: ਹਰਬੰਸ ਸਿੰਘ ਸ਼ਾਮਲ ਹੋਏ।

**ਔਰਤ ਬਾਬੇ ਦੀਆਂ ਗੈਰਕਾਨੂੰਨੀ ਕਾਰਵਾਈਆਂ ਦਾ ਪਰਦਾਫਾਸ਼**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਲੁਧਿਆਣਾ ਇਕਾਈ ਵੱਲੋਂ, ਜਨਰਲ ਸਕੱਤਰ ਜਸਵੰਤ ਜੀਰਖ ਦੀ ਅਗਵਾਈ 'ਚ ਸਥਾਨਕ ਮਹੱਲਾ ਸ਼ਿਮਲਾ ਪੁਰੀ ਦੇ ਨਿਵਾਸੀਆਂ ਦੀ ਸ਼ਿਕਾਇਤ 'ਤੇ ਤੁਰੰਤ ਕਾਰਵਾਈ ਕਰਦਿਆਂ ਇਕ ਅਖੌਤੀ ਮਹਿਲਾ ਬਾਬੇ ਵਲੋਂ ਕੀਤੀ ਜਾ ਰਹੀ ਲੁੱਟ ਖਸੁੱਟ ਨੂੰ ਖੁੱਲ੍ਹਾ ਚੈਲਿੰਜ ਕਰਕੇ ਬੰਦ ਕਰਵਾਉਣ ਦੀ ਕੋਸ਼ਿਸ਼ ਕੀਤੀ।

ਇਕਾਈ ਨੂੰ ਉਕਤ ਮੁਹੱਲਾ ਨਿਵਾਸੀਆਂ ਵਲੋਂ ਇਕ ਪੱਤਰ ਲਿਖਕੇ ਸ਼ਿਕਾਇਤ ਕੀਤੀ ਗਈ ਕਿ ਉਹਨਾਂ ਦੇ ਮੁਹੱਲੇ ਵਿਚ ਸਰਬਜੀਤ ਕੌਰ ਨਾਂ ਦੀ ਔਰਤ ਰਹਿੰਦੀ ਹੈ ਜੋ ਕਿ ਚੌਕੀਆਂ ਆਦਿ ਲਾ ਕੇ ਅਤੇ ਹੋਰ ਕਥਿਤ ਗੈਬੀ ਸ਼ਕਤੀਆਂ ਦਾ ਪ੍ਰਦਰਸ਼ਨ ਕਰਕੇ ਮਾਸੂਮ ਤੇ ਭੋਲੇ ਲੋਕਾਂ ਦੀ ਲੁੱਟ ਘਸੁੱਟ ਕਰ ਰਹੀ ਹੈ।

ਯੂਨਿਟ ਵਲੋਂ ਉਕਤ ਮਹਿਲਾ ਬਾਬੇ ਦਾ ਪਰਦਾਫਾਸ਼ ਕਰਨ ਅਤੇ ਲੋਕਾਂ ਨੂੰ ਜਾਗਰਿਤ ਕਰਨ ਦੇ ਇਰਾਦੇ ਨਾਲ, ਡੇਰੇ ਦੇ ਸਾਹਮਣੇ ਪ੍ਰੋਗਰਾਮ ਕੀਤਾ ਗਿਆ। ਜਿਸ 'ਚ ਸਕੱਤਰ ਹਰਭਜਨ ਸਿੰਘ, ਖਜਾਨਚੀ ਗੁਰਮੇਲ ਸਿੰਘ, ਮਲਕੀਤ ਕੌਰ, ਕਰਨੈਲ ਡਾਬਾ, ਬਲਦੇਵ ਜੇ.ਈ. ਤੇ ਸੁਖਬੀਰ ਸੌਖੀ ਸਮੇਤ ਅਨੇਕ ਤਰਕਸ਼ੀਲ ਸਾਥੀਆਂ ਨੇ ਹਿੱਸਾ ਲਿਆ। ਡੇਰੇ ਵਾਲੇ ਘਰ ਦੇ ਸਾਹਮਣੇ ਲੱਗੀ ਸਟੇਜ ਤੋਂ ਤਰਕਸ਼ੀਲ ਆਗੂਆਂ ਨੇ ਬਾਰ ਬਾਰ ਚੈਲਿੰਜ ਕੀਤਾ ਕਿ ਜੇ ਕਰ ਸਰਬਜੀਤ ਕੌਰ ਕੋਲ ਕੋਈ ਗੈਬੀ ਸ਼ਕਤੀ ਹੈ ਤਾਂ ਉਹ ਸੁਸਾਇਟੀ ਦਾ ਇਕ ਲੱਖ ਰੁਪੈ ਦਾ ਇਨਾਮ ਜਿੱਤੇ ਤੇਂ ਲੋਕਾਂ ਦੇ ਇੱਕਠ 'ਚ ਆਪਣੀ ਸ਼ਕਤੀ ਪ੍ਰਗਟ ਕਰੇ ਨਹੀਂ ਤਾਂ ਲੋਕਾਂ ਦੀ ਲੁੱਟ ਖਸੁੱਟ ਬੰਦ ਕੀਤੀ ਜਾਵੇ। ਲਗਾਤਾਰ ਤਿੰਨ ਘੰਟੇ ਚਲੇ ਪ੍ਰੋਗਰਾਮ 'ਚ 'ਬਾਬੇ' ਨੇ ਅੰਦਰੇ ਹੀ ਦੜ ਵੱਟੀ ਰੱਖੀ।

ਤਰਕਸ਼ੀਲ ਆਗੂਆਂ ਜਸਵੰਤ ਜੀਰਖ ਅਤੇ ਹਰਭਜਨ ਸਿੰਘ ਤੋਂ ਬਿਨਾ ਸਥਾਨਕ ਪੱਤਰਕਾਰ ਜੋਗਿੰਦਰ ਖਾਲਸਾ ਨੇ ਸੰਬੋਧਨ ਕਰਦਿਆਂ ਲੋਕਾਂ ਨੂੰ ਵਿਗਿਆਨਕ ਨਜ਼ਰੀਆ ਅਤੇ ਤਰਕਸ਼ੀਲ ਵਿਚਾਰ ਅਪਨਾਉਣ ਤੇ ਇਨਾਂ ਲੁਟੇਰਿਆਂ ਦੀ ਲੁੱਟ ਤੋਂ ਬਚਣ ਦਾ ਸੌਦਾ ਦਿਤਾ।

*ਹਰਭਜਨ ਸਿੰਘ, ਸਕੱਤਰ ਲੁਧਿਆਣਾ ਇਕਾਈ।*

---

## ਤ੍ਰਾਸਦੀ

"ਭਾਪਾ ਜੀ ਔਹ ਵੇਖ ਕਿੰਨੀ ਵਧੀਆ ਇਮਾਰਤ ਬਣੀ ਹੈ।" ਸੜਕ ਤੇ ਤੁਰੇ ਜਾਂਦਿਆਂ ਮੁੰਡੇ ਨੇ ਸੜਕ ਦੇ ਪਰਲੇ ਕੰਢੇ ਬਣੇ ਸੰਗਮਰਮਰੀ ਤੇ ਸੋਨੇ ਦੇ ਕਲਸ਼ ਵਾਲੇ ਧਾਰਮਿਕ ਸਥਾਨ ਵੱਲ ਇਸ਼ਾਰਾ ਕਰਦਿਆਂ ਆਪਣੇ ਮਜ਼ਦੂਰ ਪਿਉ ਨੂੰ ਕਿਹਾ।

"ਆਹੋ ਪੁੱਤ, ਓਹ ਰੱਬ ਦਾ ਘਰ ਏ।" ਪਿਉ ਨੇ ਕਿਹਾ।

"ਪਰ ਭਾਪਾ ਜੀ, ਤੂੰ ਤਾਂ ਕਹਿੰਦਾ ਹੁੰਨੈ ਰੱਬ ਹਰੇਕ ਜਗ੍ਹਾ ਤੇ ਰਹਿੰਦੈ।"

"ਆਹੋ ਪੁੱਤ, ਉਹ ਤਾਂ ਇਸ ਧਰਤੀ ਦੇ ਕਣ ਕਣ ਵਿੱਚ ਵਸਦੈ।"

"ਫਿਰ ਤਾਂ ਭਾਪਾ ਜੀ ਰੱਬ ਆਪਣੇ ਘਰ 'ਚ ਵੀ ਵਸਦਾ ਹੋਇਆ।"

"ਜ਼ਰੂਰ ਵਸਦੈ ਪੁੱਤ।"

"ਫਿਰ ਜਿਨ੍ਹਾਂ ਲੋਕਾਂ ਨੇ ਇਹ ਰੱਬ ਦਾ ਘਰ ਬਣਾਇਆ ਉਹ ਸਾਡੇ ਘਰ ਨੂੰ ਇੰਨਾ ਵਧੀਆ ਕਿਉਂ ਨਹੀਂ ਬਣਾਉਂਦੇ ਸਾਡੇ ਘਰ ਵੀ ਤਾਂ ਰੱਬ ਹੈ।" ਮੁੰਡੇ ਦੇ ਫਿਲਾਸਫਰਾਂ ਵਰਗੇ ਸਵਾਲ ਨੇ ਮਜ਼ਦੂਰ ਪਿਉ ਨੂੰ ਪੂਰੀ ਤਰ੍ਹਾਂ ਖ਼ਾਮੋਸ਼ ਕਰ ਦਿੱਤਾ।

***ਦੇਵ ਵਿਦਿਆਰਥੀ, ਨੂਰਪੁਰ***

---

ਕਾਵਿ ਵਿਅੰਗ :

## ਹੀਰ ਦੀ ਨੇਕ ਸਲਾਹ

ਹੀਰ ਆਖਦੀ ਛੱਡ ਸਭ ਕੰਮ ਧੰਦੇ
ਮੰਨਲਾ ਇੱਕੋ ਹੀ ਮੇਰੀ ਗੱਲ ਧੀਦੋ
ਭੇਸ ਸਾਧਾਂ ਦਾ ਧਾਰ ਕੇ ਪਾ ਚੋਲਾ,
ਮਸਲੇ ਸਭੇ ਹੀ ਹੋਣਗੇ ਹੱਲ ਧੀਦੋ।
ਕਾਰਾਂ ਮੋਟਰਾਂ ਹੋਣਗੀਆਂ ਹੇਠ ਤੇਰੇ,
ਕੁਟੀਆ ਦਿਨਾਂ 'ਚ ਬਣੂ ਮਹੱਲ ਧੀਦੋ।
ਗੱਲ ਮੰਨ ਮੇਰੀ ਹੋਜਾ ਸ਼ੁਰੂ ਅੱਜ ਤੋਂ,
ਛੱਡ ਮੱਝੀਆਂ ਚਰਾਉਣ ਦਾ ਝੱਲ ਧੀਦੋ।

**ਦੇਵ ਵਿਦਿਆਰਥੀ, ਨੂਰਪੁਰ**

---

**ਤਰਕਸ਼ੀਲ ਸੁਸਾਇਟੀ ਪੰਜਾਬ ਦੇ ਅਹੁਦੇਦਾਰਾਂ ਦੇ ਫੋਨ ਨੰਬਰ**

ਰਾਜਿੰਦਰ ਸਿੰਘ ਭਦੌੜ, ਪ੍ਰਧਾਨ    ਫੋਨ : 01679-74620
ਕ੍ਰਿਸ਼ਨ ਬਰਗਾੜੀ, ਮੀਤ ਪ੍ਰਧਾਨ    ਫੋਨ : 01635-44162
ਜਸਵੰਤ ਜੀਰਖ, ਜ. ਸਕੱਤਰ    ਫੋਨ : 0161-460794

# ਸੇਵਾ ਨਵਿਰਤੀ(Retirement) ਦੇ ਮਨੋਵਿਗਿਆਨਕ ਪ੍ਰਭਾਵ

*ਵਿਜੈ ਬੰਬੇਲੀ*

ਬਿਰਧ ਹੋ ਜਾਣਾ ਇਕ ਆਮ ਵਰਤਾਰਾ ਹੈ, ਪ੍ਰੰਤੂ ਇਹ ਵੀ ਕੋਈ ਜ਼ਰੂਰੀ ਨਹੀਂ ਕਿ ਕੋਈ ਆਦਮੀ ਲੱਗਭਗ ਮੰਨੀ ਗਈ ਨਿਸ਼ਚਿਤ ਉਮਰ ਤੱਕ ਜ਼ਿੰਦਾ ਰਹੇ। ਇਹ ਇਸ ਗੱਲ ਉੱਤੇ ਵੀ ਨਿਰਭਰ ਕਰਦਾ ਹੈ ਕਿ ਕਿਸੇ ਵਿਅਕਤੀ ਦੀ ਸਰੀਰਕ ਰਚਨਾ ਕਿਹੋ ਜਿਹੀ ਹੈ? ਉਸਦਾ ਆਰਥਿਕ ਪੱਖ ਅਤੇ ਸਮਾਜਿਕ ਵਾਤਾਵਰਣ ਕਿਹੋ ਜਿਹਾ ਹੈ? ਉਸਦਾ ਮਨੋਵਿਗਿਆਨਕ ਮਿਆਰ ਅਤੇ ਜੀਵਨ ਪੱਧਤੀ ਕਿਹੋ ਜਿਹੀ ਹੈ? ਉਂਜ ਸਮੇਂ ਦੀ ਧੱਕ ਨਾਲ ਕਈ ਆਪ ਹੀ ਮੌਤ ਸਹੇੜ ਲੈਂਦੇ ਹਨ ਅਤੇ ਕਈ ਸਮੇਂ ਤੋਂ ਪਹਿਲਾਂ ਹੀ ਐਕਸੀਡੈਂਟਲੀ ਜਾਂ ਇੰਸੀਡੈਂਟਲੀ ਮਾਰੇ ਜਾਂਦੇ ਹਨ। ਜੇਕਰ ਸਰੀਰਕ ਦ੍ਰਿਸ਼ਟੀ ਤੋਂ ਬਿਰਧ ਅਵਸਥਾ ਦੀ ਤਰਕਸ਼ੀਲ ਪੜਚੋਲ ਕਰੀਏ ਤਾਂ ਬਿਰਧ ਕਿਸ ਨੂੰ ਮੰਨਿਆ ਜਾਵੇ - ਉਮਰ ਦੇ ਲਿਹਾਜ਼ ਨਾਲ ਜਾਂ ਉਸਦੀ ਸਰੀਰਕ ਸਮਰਥਾ ਦੇ ਆਧਾਰ ਉੱਤੇ? ਇਹ ਤਾਂ ਸੱਚ ਹੀ ਹੈ ਕਿ ਬਿਰਧ ਅਵਸਥਾ 'ਚ ਦਾਖਿਲ ਹੋ ਜਾਣ ਦਾ ਮਤਲਬ ਹੈ ਸਰੀਰਕ ਤਾਕਤ ਦੀ ਕਮੀ। ਬਹੁਤ ਸਾਰੀਆਂ ਨੌਕਰੀਆਂ ਵਿਚ 58 ਜਾਂ 60 ਸਾਲ ਦੀ ਉਮਰ ਸੇਵਾ ਨਵਿਰਤੀ ਲਈ ਤੈਅ ਹੈ। ਇਸਦਾ ਮਤਲਬ ਇਹ ਹੋਇਆ ਕਿ ਇਹ ਉਮਰ ਰੇਖਾ ਕਾਰਜ਼ਸ਼ੀਲ ਜਿੰਦਗੀ ਅਤੇ ਕਾਰਜ਼ਸ਼ੀਲਤਾ ਤੋਂ ਰਿਟਾਇਰਮੈਂਟ ਦੀ ਜਿੰਦਗੀ ਨੂੰ ਵੰਡਦੀ ਹੈ। ਪ੍ਰੰਤੂ ਸਵਾਲਾਂ ਦਾ ਸਵਾਲ ਇਹ ਹੈ ਕਿ ਜੋ ਲੋਕ ਗੈਰ ਸੰਗਠਿਤ ਖੇਤਰਾਂ 'ਚ ਕੰਮ ਕਰਦੇ ਹਨ, ਇਸ ਉਮਰ ਹੱਦ 'ਤੇ ਰਿਟਾਇਰ ਨਹੀਂ ਹੁੰਦੇ ਅਤੇ ਇਹ ਵੀ ਕਿ ਜੋ ਲੋਕ ਆਪੋ ਆਪਣੇ ਧੰਦਿਆਂ ਵਿਚ ਲੱਗੇ ਹੋਏ ਹਨ ਉਹ ਵੀ ਉਦੋਂ ਤੱਕ ਕੰਮ ਧੰਦਿਆਂ ਵਿਚ ਮਸ਼ਰੂਫ ਰਹਿੰਦੇ ਹਨ ਜਦ ਤੱਕ ਉਹਨਾਂ ਦੇ ਅੰਗ ਜਵਾਬ ਦੇਣੋਂ ਨਹੀਂ ਹਟ ਜਾਂਦੇ। ਇੰਜ ਹੀ ਸਾਡੀਆਂ ਸੁਆਣੀਆਂ (House-wives) ਆਪਣੀ ਘਰੇਲੂ ਜਿੰਮੇਵਾਰੀ ਵਿਚ ਮਰਦੇ ਦਮ ਤੱਕ ਜੁਟੀਆਂ ਰਹਿੰਦੀਆਂ ਹਨ। ਫਿਰ ਘਰ ਦੇ ਅੰਦਰਲੀ ਭੂਮਿਕਾ ਕਿਸੇ ਤਰ੍ਹਾਂ ਵੀ ਘਰ ਤੋਂ ਬਾਹਰ ਨਿਭਾਈ ਜਾਂਦੀ ਭੂਮਿਕਾ ਤੋਂ ਘੱਟ ਨਹੀਂ ਹੁੰਦੀ।

ਉਮਰ ਅਧਾਰਿਤ ਸੇਵਾ ਨਵਿਰਤੀ ਅਤੇ ਸਰੀਰਕ ਸਮੱਰਥਾ ਕਾਰਨ ਅਸਲ ਵਿਚ ਦੀ ਸੇਵਾ ਨਵਿਰਤੀ ਵਿਚ ਕਾਫੀ ਫਰਕ ਹੈ। ਜਿੱਥੇ ਇਕ ਪਾਸੇ ਸਰਕਾਰ ਨੇ 58 ਜਾਂ 60 ਸਾਲ ਦੀ ਉਮਰ ਕਾਰਜਸ਼ੀਲਤਾ ਤੋਂ ਰਿਟਾਇਰਮੈਂਟ ਜਾਂ ਕਹਿ ਲਉ ਕਿ ਸਰੀਰਕ ਸਮੱਰਥਾ ਦੀ ਗਿਰਾਵਟ ਦਾ ਮਾਪ ਦੰਡ ਮਿੱਥ ਦਿੱਤਾ ਹੈ, ਉੱਥੇ ਮਨੋਵਿਗਿਆਨਿਕ ਆਧਾਰ ਉਤੇ ਉਹ ਨਾਗਰਿਕ ਜੋ ਸਰੀਰਕ ਰੂਪ ਵਿਚ ਬੇਸ਼ਕ ਹੀ ਚੰਗੇ ਭਲੇ ਹੋਣ ਪ੍ਰੰਤੂ ਮਾਨਸਿਕ ਰੂਪ ਵਿਚ 58 ਜਾਂ 60 ਸਾਲ ਦੀ ਉਮਰ ਆਉਣ ਤੋਂ ਪਹਿਲਾਂ ਹੀ ਸੇਵਾ ਨਵਿਰਤੀ ਵਾਲੇ ਵਰਤਾਰੇ ਤੋਂ ਪ੍ਰਭਾਵਿਤ ਹੋਣ ਲੱਗਦੇ ਹਨ ਜਾਂ ਦਿਮਾਗੀ ਤੌਰ ਤੇ ਪੂਰੇ ਚੇਤੰਨ ਨਹੀਂ ਰਹਿੰਦੇ ਬਾਰੇ ਕੋਈ ਨਿਯਮ ਨਹੀਂ ਬਣਾਏ ਹੋਏ। ਅਮਰੀਕਾ ਵਰਗੇ ਕਈ ਪੱਛਮੀ ਮੁਲਕਾਂ ਨੇ ਸੇਵਾ ਨਵਿਰਤੀ ਦਾ ਮਾਪ ਦੰਡ ਉਮਰ ਨਹੀਂ ਬਲਕਿ ਸਰੀਰਕ ਕਾਰਜ ਸਮੱਰਥਾ ਰੱਖੀ ਹੋਈ ਹੈ। ਉਹਨਾਂ ਮੁਲਕਾਂ 'ਚ ਵਿਅਕਤੀ ਦੀ ਉਮਰ ਕਿੰਨੀ ਵੀ ਕਿਉਂ ਨਾ ਹੋਵੇ ਜਦ ਤੱਕ ਉਹ ਕਾਰਜ਼ ਸਮੱਰਥਾ ਦੀ ਦ੍ਰਿਸ਼ਟੀ ਅਨੁਸਾਰ ਖਰਾ ਉਤਰਦਾ ਹੈ ਉਸਨੂੰ ਰੀਟਾਇਰ ਨਹੀਂ ਕੀਤਾ ਜਾਂਦਾ। ਦਰਅਸਲ ਸਮਾਜ ਸ਼ਾਸਤਰ ਦੇ ਆਧਾਰ ਉੱਤੇ ਸੇਵਾ ਨਵਿਰਤੀ ਦਾ ਦ੍ਰਿਸ਼ਟੀਕੋਣ ਦੋ ਅਲੱਗ ਅਲੱਗ ਵਿਸ਼ੇਸ਼ਤਾਈਆਂ ਦੱਸਦਾ ਹੈ। ਪਹਿਲੀ ਇਹ ਕਿ ਰਿਟਾਇਰ ਹੋਣ ਤੋਂ ਪਹਿਲਾਂ ਹੀ ਸਬੰਧਿਤ ਵਿਅਕਤੀ ਇਹ ਮੰਨਣ ਲੱਗ ਪੈਂਦਾ ਹੈ ਕਿ ਉਹ ਵਾਕਿਆ ਹੀ ਰੀਟਾਇਰ ਹੋਣ ਵਾਲਾ ਹੈ ਜਿਸਦਾ ਮਤਲਬ ਉਹ ਇਹ ਲੈਂਦਾ ਹੈ ਕਿ ਉਹ ਸਰੀਰਕ ਤੌਰ ਉਤੇ ਸਮਰਥ ਨਹੀਂ ਰਿਹਾ ਅਤੇ ਇਸੇ ਕਾਰਨ ਉਹ ਕਮਜ਼ੋਰ ਹੋਣ ਲੱਗ ਪੈਂਦਾ ਹੈ ਅਤੇ ਇਹ ਵੀ ਕਿ ਉਹ ਕਾਰਜ਼ਸ਼ੀਲਤਾ ਤੋਂ ਪਿਛਾਂਹ ਹਟ ਜਾਣ ਦੀ ਭੂਮਿਕਾ ਲਈ ਤਿਆਰ ਹੋਣ ਲੱਗ ਪੈਂਦਾ ਹੈ ਤੇ ਆਪਣੇ ਆਪ ਨੂੰ ਲਾਚਾਰ ਜਿਹਾ ਮਹਿਸੂਸਣ ਲੱਗ ਪੈਂਦਾ ਹੈ। ਦੂਸਰੀ ਇਹ ਕਿ ਜੋ ਲੋਕ ਬੇਸ਼ਕ ਆਯੂ ਸੀਮਾ ਉੱਤੇ ਤਾਂ ਚੰਗੇ ਭਲੇ ਰਿਟਾਇਰ ਹੋ ਜਾਂਦੇ ਹਨ ਪਰ ਆਪਣੇ ਆਪ ਨੂੰ ਸਰੀਰਕ ਤੌਰ ਉਤੇ ਸਮੱਰਥ ਹੀ ਮੰਨੇਦੇ ਹਨ ਉਹ ਰਿਟਾਇਰਮੈਂਟ ਵਾਲੀਆਂ ਮਨੋਵਿਗਿਆਨਕ ਭਾਵਨਾਵਾਂ ਦੇ ਵਹਿਣ ਹੇਠ ਵੀ ਨਹੀਂ ਆਉਂਦੇ ਅਤੇ ਇਹ ਮੰਨਣ ਤੋਂ ਹੀ ਇਨਕਾਰੀ ਜਿਹੇ ਹੁੰਦੇ ਹਨ ਕਿ ਵਾਸਤਿਵ ਵਿਚ ਉਹ ਰਿਟਾਇਰ ਹੋ ਗਏ ਹਨ, ਇੰਜ ਉਹ ਵੀ ਇਕ ਝੁੰਜਲਾਹਟ ਜਿਹੀ ਮਹਿਸੂਸ ਕਰਦੇ ਹਨ। ਬਹੁਤ ਹੀ ਘੱਟ ਐਂਵੇ ਨਾ ਮਾਤਰ ਹੀ ਅਜਿਹੇ ਸੂਰਮੇ ਹੁੰਦੇ ਹਨ ਜੋ ਇਸ ਸਾਰੇ ਵਰਤਾਰੇ ਨੂੰ ਖੁਸ਼ੀ-ਖੁਸ਼ੀ ਲੈਂਦੇ ਹਨ ਅਤੇ ਉਹ ਸੇਵਾ ਨਵਿਰਤੀ ਉਪਰੰਤ ਐਂਵੇ ਹੀ ਘਰੇਲੂ ਖਲਜਗਣਾ ਜਾਂ ਪੈਸੇ ਮਗਰ ਨਹੀਂ ਦੋੜੇ ਫਿਰਦੇ ਬਲਕਿ ਮਿਆਰੀ ਕਾਰਜਾਂ, ਸੈਰ ਸਪਾਟਿਆਂ , ਪੁਸਤਕ ਸੱਭਿਆਚਾਰ ਅਤੇ ਸਮਾਜਿਕ ਸੇਵਾ ਵਿੱਚ ਆਪਣੇ ਆਪ ਨੂੰ ਲੀਨ ਕਰਕੇ ਰਹਿੰਦੀ ਜ਼ਿੰਦਗੀ ਦਾ ਲੁਤਫ ਲੈਂਦੇ ਹਨ। ਪਰ ਇੱਕ ਆਮ ਵਿਅਕਤੀ ਰਿਟਾਇਰਮੈਂਟ ਦਾ ਭਾਵ ਸਮਾਜਿਕ, ਮਨੋਵਿਗਿਆਨਕ ਅਤੇ ਆਰਥਿਕ ਸਮੱਸਿਆਵਾਂ ਦਾ ਸਾਹਮਣਾ ਕਰਨ ਤੋਂ ਲੈਂਦਾ ਹੈ। ਦਰਅਸਲ ਸੇਵਾ ਨਵਿਰਤੀ ਦਾ ਇਕ ਅਰਥ ਹੈ ਆਮਦਨ ਦੇ ਘਟ ਜਾਣ ਦੀ ਸ਼ੁਰੂਆਤ। ਉਹ ਲੋਕ ਜੋ ਮੱਧ ਜਾਂ ਨਿਮਨ ਅਹੁਦਿਆਂ ਉੱਤੇ ਕੰਮ ਕਰਦੇ ਰਹੇ ਹੋਣ, ਘੱਟ ਤਨਖਾਹਾਂ ਕਾਰਨ ਬੁਢੇਪੇ ਲਈ ਸਾਰਥਿਕ ਬੱਚਤ ਨਹੀਂ ਕਰ ਸਕੇ ਹੁੰਦੇ, ਉਹਨਾਂ ਦੇ ਲਈ ਤਾਂ ਰਿਟਾਇਰਮੈਂਟ ਦਾ ਅਰਥ ਇਹ ਹੀ ਹੁੰਦਾ ਹੈ ਕਿ ਉਹ ਹੁਣ ਆਪਣੇ ਪਰਿਵਾਰ ਦੇ ਰਹਿਮੋ-ਕਰਮ ਉੱਤੇ ਹੋ ਗਏ ਹਨ। ਮਿਆਰੀ ਤੌਰ ਉਤੇ ਇਹ ਸਥਿਤੀ ਘਾਟੇ ਵਾਲੀ ਮਨੋਵਿਗਿਆਨਕ ਸਮੱਸਿਆ ਦੀ ਜੜ੍ਹ ਹੈ। ਇਹ ਤਾਂ ਹੀ ਹੈ ਕਿ ਰਿਟਾਇਰਮੈਂਟ ਨੂੰ ਕਿਰਿਆਸ਼ੀਲ ਅਵੱਸਥਾ ਅਤੇ ਮੌਤ ਦੇ ਦਰਮਿਆਨ ਦੀ ਸਥਿਤੀ ਦਾ ਉਤਪੰਨ ਹੋ ਜਾਣਾ ਵੀ ਕਿਹਾ ਜਾ ਸਕਦਾ ਹੈ। ਫਿਰ ਇਸ ਉੱਦਮੀ ਜਿੰਦਗੀ ਅਤੇ ਮੌਤ ਦਰਮਿਆਨ ਜ਼ਿੰਦਗੀ ਦਾ ਮਤਲਬ ਇਹ ਹੈ ਕਿ ਬੇਸ਼ਕ ਉਹ ਵਿਅਕਤੀ ਸਰੀਰਕ ਤੌਰ 'ਤੇ ਫਿਟ ਹੈ ਅਤੇ ਆਪਣੇ ਰੁਤਬੇ ਦੇ ਅਨੁਸਾਰ ਸਰੀਰਕ ਤੌਰ ਉਤੇ ਕੰਮ ਕਰਨ ਦੇ ਯੋਗ ਹੈ ਫਿਰ ਵੀ ਉਸਦੇ ਇਹਨਾਂ ਗੁਣਾਂ ਦਾ ਆਯੂ ਦੇ ਆਧਾਰ ਕਾਰਨ ਸਦ-ਪ੍ਰਯੋਗ ਨਹੀਂ ਰਿਹਾ। ਕਈ ਵਿਚਾਰੇ ਤਾਂ ਸੇਵਾ ਨਵਿਰਤੀ ਉਪਰੰਤ



ਖੁਦ ਹੀ ਸਮਝਣ ਲੱਗ ਪੈਂਦੇ ਹਨ ਕਿ ਉਹ ਹੁਣ ਬੁੱਢੇ ਹੋ ਗਏ ਹਨ ਅਤੇ ਮੌਤ ਨੇ ਪਤਾ ਨਹੀਂ ਕਦ ਦਸਤਕ ਦੇ ਦੇਣੀ ਹੈ। ਇਹ ਮਨੋਵਿਗਿਆਨਕ ਦੂਰ-ਪ੍ਰਭਾਵ ਉਹਨਾਂ ਨੂੰ ਛੇਤੀ ਹੀ ਨਿਗਲ ਲੈਂਦਾ ਹੈ।

ਸੇਵਾ ਨਵਿਰਤੀ ਦੇ ਨਤੀਜੇ ਵਜੋਂ ਕਾਰਜ਼ਸ਼ੀਲਤਾ ਤੋਂ ਘਾਟੇ ਦਾ ਮਤਲਬ ਸਮਾਜਿਕ ਸੰਬੰਧਾਂ ਦੇ ਘਾਟੇ ਤੋਂ ਵੀ ਹੈ। ਭਾਵ ਹੁਣ ਇਹ ਬੁੱਢਾ ਹੋ ਗਿਆ ਹੈ ਅਤੇ ਹਰ ਪੱਖੋਂ ਨਕਾਰਾ ਸਮਝੋ। ਅਸਲ ਵਿਚ ਉਹ ਵਿਅਕਤੀ ਜਿਸ ਅਹੁਦੇ ਉਤੇ ਅਤੇ ਘੇਰੇ ਵਿਚ ਕੰਮ ਕਰਦਾ ਰਿਹਾ ਹੋਵੇ ਉਥੇ ਉਸਨੇ ਇਕ ਰੁਝੇਵੇਂ ਭਰਿਆ ਸਮਾਜਿਕ ਘੇਰਾ ਵੀ ਸਿਰਜਿਆ ਹੁੰਦਾ ਹੈ ਜਿਥੇ ਉਹ ਪਰਿਵਾਰਕ ਚੌਖਟੇ ਤੋਂ ਬਾਹਰ ਦੀ ਵੀ ਖੁਸ਼ ਮਿਜਾਜ ਜਿੰਦਗੀ ਬਸਰ ਕਰ ਰਿਹਾ ਹੁੰਦਾ ਹੈ। ਸੇਵਾ ਨਵਿਰਤੀ ਉਪਰੰਤ ਇਸ ਘੇਰੇ ਵਿਚ ਕਮੀ ਹੋਣ ਲੱਗ ਪੈਂਦੀ ਹੈ ਅਤੇ ਹੌਲੀ ਹੌਲੀ ਉਹ ਪੂਰੀ ਤਰ੍ਹਾਂ ਬਾਹਰ ਹੋ ਜਾਂਦਾ ਹੈ। ਇਸਦਾ ਵੀ ਉਸ ਉਤੇ ਮਨੋਵਿਗਿਆਨਕ ਪ੍ਰਭਾਵ ਪੈਂਦਾ ਹੈ। ਸਮਾਜਿਕ ਸਬੰਧਾਂ ਦਾ ਅਕਾਰ, ਆਧਾਰ ਅਹੁਦੇ ਅਤੇ ਵਿਅਕਤੀ ਦੀ ਭੂਮਿਕਾ ਉਤੇ ਨਿਰਭਰ ਕਰਦਾ ਹੈ ਨਤੀਜਨ ਰਿਟਾਇਰਮੈਂਟ ਉਪਰੰਤ ਇਹਨਾਂ ਸਬੰਧਾਂ ਦਾ ਗਰਾਫ ਤੇਜੀ ਨਾਲ ਹੇਠਾਂ ਨੂੰ ਜਾਣ ਲੱਗ ਪੈਂਦਾ ਹੈ। ਅਜਿਹੀ ਹਾਲਤ ਵਿੱਚ ਜਿਥੇ ਸਬੰਧਤ ਵਿਅਕਤੀ ਆਪਣੇ ਸੇਵਾਕਾਲ ਦੌਰਾਨ ਰੁਝਾ ਹੋਇਆ ਜਾਂ ਕਹਿ ਲਉ ਮਸਤ ਰਹਿੰਦਾ ਹੈ ਉਥੇ ਸੇਵਾ ਨਵਿਰਤੀ ਉਪਰੰਤ ਇਸ ਤੋਂ ਵਾਂਝੇ ਹੋ ਜਾਣਾ ਵੀ ਉਸ ਲਈ ਕਸ਼ਟਦਾਇਕ ਹੁੰਦਾ ਹੈ। ਇਹ ਸਮੱਸਿਆ ਉਹਨਾਂ ਲੋਕਾਂ ਲਈ ਜਿਆਦਾ ਪ੍ਰਭਾਵੀ ਹੁੰਦੀ ਹੈ ਜੋ ਘਰ ਤੋਂ ਦੂਰ ਤਾਇਨਾਤ ਰਹੇ ਹੋਣ।

ਅਕਸਰ ਹੀ ਸੇਵਾ ਨਵਿਰਤੀ ਉਪਰੰਤ ਪੂਰੀ ਤਰ੍ਹਾਂ ਜਾਂ ਅੰਸ਼ਿਕ ਤੌਰ ਤੇ ਦੂਸਰਿਆਂ ਉਤੇ ਨਿਰਭਰਤਾ ਦਾ ਮਤਲਬ ਪਰਿਵਾਰਕ ਅਧਿਕਾਰਾਂ ਤੋਂ ਵੀ ਰੀਟਾਇਰ ਹੋ ਜਾਣਾ ਹੁੰਦਾ ਹੈ ਜਾਂ ਫਿਰ ਇਹ ਕਿ ਪਰਿਵਾਰਕ ਅਧਿਕਾਰਾਂ ਦੇ ਸਬੰਧ ਵਿੱਚ ਵਿਹਾਰਕ ਅਤੇ ਮਨੋਵਿਗਿਆਨਕ ਤੌਰ ਉਤੇ ਅਜਿਹੇ ਵਿਅਕਤੀ ਨਾਲ ਬਜੁਰਗ ਵਾਂਗ ਵਰਤਾਰਾ ਸ਼ੁਰੂ ਹੋ ਜਾਂਦਾ ਹੈ। ਜਿਥੇ ਸੇਵਾਕਾਲ ਦੌਰਾਨ ਉਹ ਪਰਿਵਾਰ ਸਬੰਧੀ ਫੈਸਲਿਆਂ ਵਿਚ ਫੈਸਲਾ ਕਰੂ ਭੂਮਿਕਾ ਨਿਭਾਉਂਦਾ ਹੈ ਉਥੇ ਰੀਟਾਇਰਮੈਂਟ ਉਪਰੰਤ ਉਹ ਸਿਰਫ ਸਲਾਹਕਾਰ ਹੀ ਰਹਿ ਜਾਂਦਾ ਹੈ ਅਤੇ ਜ਼ਰੂਰੀ ਨਹੀਂ ਉਸਦੀ ਸਲਾਹ ਵੀ ਮੰਨੀ ਜਾਵੇ। ਉਸ ਉਤੇ ਪਰਿਵਾਰਕ ਫੈਸਲੇ ਠੋਸੇ ਜਾਂਦੇ ਹਨ ਇੰਜ ਇਹ ਵੀ ਉਸ ਲਈ ਮਨੋਵਿਗਿਆਨਕ ਕਸ਼ਟ ਦਾ ਕਾਰਣ ਬਣਦਾ ਹੈ।

ਦਰਸਅਲ ਮੁੱਦਾ ਇਹ ਬਣ ਜਾਂਦਾ ਹੈ ਕਿ ਅਜਿਹੇ ਵਿਅਕਤੀਆਂ ਦੀ ਅਵੱਸਥਾ ਕਿਵੇਂ ਸਿਰਜੀ ਜਾਵੇ ਕਿ ਉਹ ਤੰਦਰੁਸਤ ਅਤੇ ਖੁਸ਼ਮਿਜਾਜ ਰਹਿਣ। ਅਜਿਹੀਆਂ ਕਿਹੜੀਆਂ ਸੁਵਿਧਾਵਾਂ ਪੈਦਾ ਕੀਤੀਆਂ ਜਾਣ ਕਿ ਅਜਿਹੇ ਵਿਅਕਤੀਆਂ ਦੇ ਅਨੁਭਵਾਂ ਅਤੇ ਤਜਰਬਿਆਂ ਦਾ ਸਮਾਜ ਲਾਭ ਪ੍ਰਾਪਤ ਕਰ ਸਕੇ ਅਤੇ ਉਹ ਰੀਟਾਇਰਮੈਂਟ ਉਪਰੰਤ ਆਪਣੀ ਯੋਗਤਾ ਅਤੇ ਸਮਰੱਥਾ ਮੁਤਾਬਿਕ ਵਿਹਲੇ ਸਮੇਂ ਦਾ ਵੀ ਸਦਪ੍ਰਯੋਗ ਕਰ ਸਕਣ। ਬਿਰਧ ਹੋ ਰਹੇ ਵਿਅਕਤੀਆਂ ਦੀ ਮਨੋਰੰਜਕ ਭਰੀ ਕਾਰਜਸ਼ੀਲ ਤੰਦਰੁਸਤ ਜਿੰਦਗੀ ਲਈ ਘੱਟੋ ਘੱਟ ਮਾਨਵਤਾ ਦੇ ਆਧਾਰ ਉਤੇ ਹੀ ਸਮਾਜ ਅਤੇ ਸਰਕਾਰ ਨੂੰ ਜਰੂਰ ਹੀ ਕੁਝ ਅਜਿਹੇ ਮਾਪਦੰਡ ਅਪਨਾਉਣੇ ਜਾਂ ਕਾਰਜ ਕਰ ਲੈਣੇ ਚਾਹੀਦੇ ਹਨ ਜਿਨ੍ਹਾਂ ਸਦਕਾ ਅਸੀਂ ਉਹਨਾਂ ਤੋਂ ਖੁਸਗਵਾਰ ਫਾਇਦਾ ਲੈ ਸਕੀਏ। ਇਹ ਇਸ ਲਈ ਵੀ ਜਰੂਰੀ ਹੈ ਕਿ ਹੁਣ ਵੇਲਾ ਆ ਗਿਆ ਹੈ ਕਿ ਅਸੀਂ ਮੁਰਦਿਆਂ ਦੀ ਪੂਜਾ ਨਾਲੋਂ ਜ਼ਿੰਦਾ ਵਿਅਕਤੀਆਂ ਦੀ ਸਾਰ ਲੈਣ ਵਾਲਾ ਸਮਾਜ ਸਿਰਜ ਸਕੀਏ ਤਾਂ ਜੋ ਬਿਰਧ ਵਿਅਕਤੀ ਵੀ ਮਾਨਸਿਕ ਉਲਝਣਾਂ ਤੋਂ ਬਚੇ ਰਹਿਣ। ਸੇਵਾ ਨਵਿਰਤ ਵਿਅਕਤੀ ਨੂੰ ਘਰ ਦਾ ਕੋਈ ਖੂੰਜਾ ਜਾਂ ਬਾਹਰਲੀ ਹਵੇਲੀ ਜਾਂ ਫਿਰ ਇਕੱਲਾ ਪੋਤੇ ਪੋਤਰੀਆਂ ਦੀ ਉਂਗਲੀ ਦਾ ਮੁਕਾਮ ਹੀ ਨਹੀਂ ਨੀਯਤ ਕਰ ਦੇਣਾ ਚਾਹੀਦਾ। ਇੰਜ ਕਰਨਾ ਉਹਨਾਂ ਨੂੰ ਬਹੁਤ ਕਸ਼ਟ ਦਿੰਦਾ ਹੈ।

ਸਮਾਜਿਕ ਵਰਤਾਰੇ ਦੇ ਸੰਦਰਭ ਵਿਚ ਵੀ ਬਿਰਧ ਵਿਅਕਤੀ ਦੀ ਪ੍ਰਤੀਨਿਧਤਾ ਦੇ ਤੌਰ ਉਤੇ ਸਮਾਜ ਵਿਗਿਆਨੀਆਂ, ਬੁੱਧੀਜੀਵੀਆਂ ਅਤੇ ਸਰਕਾਰ ਨੂੰ ਸਮਾਜਿਕ, ਆਰਥਿਕ, ਰਾਜਨੀਤਕ ਅਤੇ ਮਨੋਵਿਗਿਆਨਕ ਆਧਾਰ ਉੱਤੇ ਡੂੰਘੀ ਘੋਖ ਕਰਕੇ ਵੱਖ ਵੱਖ ਕਿਸਮ ਦੇ ਸਾਵੇਂ ਪਰ ਮਿਆਰੀ ਫੈਸਲੇ ਲੈਣ ਦੀ ਜ਼ਰੂਰਤ ਹੈ ਕਿਉਂਕਿ ਇਹ ਅਵਸਥਾ ਇਕ ਅਜਿਹੀ ਸਚਾਈ ਹੈ ਜਿਸ ਵਿਚ ਅਸੀਂ ਸਭ ਨੇ ਵੀ ਇਕ ਨਾ ਇਕ ਦਿਨ ਪ੍ਰਵੇਸ਼ ਕਰਨਾ ਹੈ। ਸੋ ਜ਼ਰੂਰੀ ਹੈ ਕਿ ਅਸੀਂ ਬਿਰਧਾਂ ਪ੍ਰਤੀ ਸਹਾਨੁਭੂਤੀ ਦੇ ਆਧਾਰ ਉਤੇ ਅਧਿਐਨ ਅਤੇ ਵਿਚਾਰ ਮੰਥਨ ਕਰਕੇ ਮਾਨਵਤਾ ਤੇ ਆਧਾਰਿਤ ਠੋਸ ਕਦਮ ਉਲੀਕੀਏ। ਇਹ ਤਾਂ ਸੱਚ ਹੀ ਹੈ ਕਿ ਉਮਰ ਅਨੁਸਾਰ ਪੀੜੀ ਦਰ ਪੀੜੀ ਹਰ ਵਿਅਕਤੀ ਦੀ ਭੂਮਿਕਾ ਵਿਚ ਤਬਦੀਲੀ ਹੋਣੀ ਇੱਕ ਸੁਭਾਵਿਕ ਅਤੇ ਕੁਦਰਤੀ ਘਟਨਾ ਹੈ। ਵਿਕਸਿਤ ਸਮਾਜ ਵਿਚ ਅਜਿਹੀਆਂ ਭੂਮਿਕਾਵਾਂ ਦਾ ਸਾਰਥਕ ਸਦ-ਪ੍ਰਯੋਗ ਕੀਤਾ ਜਾਂਦਾ ਹੈ ਪਰੰਤੂ ਸਮੱਸਿਆ ਤਾਂ ਉੱਥੇ ਹੈ ਜਿੱਥੇ ਸਮਾਜਿਕ ਅਤੇ ਉਮਰ ਦੀ ਦ੍ਰਿਸ਼ਟੀ ਤੋਂ ਭਲੇ ਹੀ ਅਸੀਂ ਸਮਾਨਤਾ ਦਾ ਵਿਖਾਵਾ ਕਰੀਏ ਪਰੰਤੂ ਮਨੋਵਿਗਿਆਨਕ ਦ੍ਰਿਸ਼ਟੀ ਤੋਂ ਸੇਵਾ ਨਵਿਰਤ ਵਿਅਕਤੀਆਂ ਪ੍ਰਤੀ ਦੋਹਰਾ ਮਾਪ ਦੰਡ ਅਪਨਾਇਆ ਜਾਂਦਾ ਹੈ। ਬਿਰਧਾਂ ਨੂੰ ਵੀ ਚਾਹੀਦਾ ਹੈ ਕਿ ਉਹ ਸਿਰਫ ਮਾਲਾ ਫੜਕੇ ਹੀ ਸੰਸਾਰ ਤੋਂ ਉਪਰਾਮ ਨਾ ਹੋ ਜਾਣ, ਇਹ ਮਨੁੱਖੀ ਜਨਮ ਮੁੜ ਨਹੀਂ ਜੇ ਥਿਆਉਣਾ। ਇਸਦਾ ਅਸੀਂ ਵੱਧ ਤੋਂ ਵੱਧ ਸਾਰਥਿਕ ਲੁਤਫ ਲੈਣਾ ਹੈ। ਬਿਰਧ ਹੋ ਰਿਹਾ ਵਿਅਕਤੀ ਅਸੀਮ ਤਜਰਬਿਆਂ ਨਾਲ ਲੈਸ ਹੁੰਦਾ ਹੈ। ਉਸ ਨੂੰ ਆਪਣੀ ਇਹ ਸਮਝ ਸਮੁੱਚੇ ਮਨੁੱਖੀ ਸਮਾਜ ਦੇ ਭਲੇ ਲਈ ਵਰਤਣੀ ਚਾਹੀਦੀ ਹੈ। ਚਾਰਦਿਵਾਰੀ 'ਚ ਬੰਦ ਹੋਇਆਂ ਦਾ ਕੋਈ ਲਾਭ ਨਹੀਂ ਜੇ ਪ੍ਰਾਪਤ ਹੋਣਾ ਅਤੇ ਸਾਨੂੰ ਵੀ ਸਭ ਨੂੰ ਨਹੀਂ ਭੁੱਲਣਾ ਚਾਹੀਦਾ ਕਿ ਅਸੀਂ ਵੀ ਇਹਨਾਂ ਸੇਵਾ ਨਵਿਰਤ ਵਿਅਕਤੀਆਂ ਦਾ ਬਣਦਾ ਸਤਿਕਾਰ ਕਰੀਏ, ਕੱਲ ਅਸੀਂ ਵੀ ਇਸ ਰੇਖਾ 'ਚ ਦਾਖਿਲ ਹੋ ਜਾਣਾ ਹੈ, ਕਿਉਂਕਿ ਸਾਡੇ ਵਲੋਂ ਉਹਨਾਂ ਪ੍ਰਤੀ ਅਪਨਾਇਆਂ ਅਣਦੇਖੀ ਵਾਲਾ ਵਤੀਰਾ ਉਹਨਾਂ ਨੂੰ ਮਾਨਸਿਕ ਉਲਝਣਾਂ 'ਚ ਧੱਕ ਦਿੰਦਾ ਹੈ, ਇੰਜ ਉਹ ਬੜਾ ਕਸ਼ਟ ਭੋਗਦੇ ਹਨ ਜੋ ਕਿ ਕਈ ਵਾਰ ਬਾਹਰੀ ਤੌਰ ਉਤੇ ਸਾਨੂੰ ਨਜ਼ਰ ਨਹੀਂ ਆਉਂਦਾ।

ਮਹੀਨਾ ਜੁਲਾਈ, 2000 ਵਿੱਚ ਆਈ

# ਭਵਨ ਸਹਾਇਤਾ

| | |
|---|---|
| **ਸ੍ਰੀ ਸੁਖਵੰਤ ਸਿੰਘ ਜੋਨ ਪ੍ਰਧਾਨ ਸੰਗਰੂਰ ਰਾਹੀਂ** | |
| 1. ਹਰਮਨਮੀਤ ਪੁੱਤਰ ਸ੍ਰੀ ਪਰਮਵੇਦ, ਨਾਭਾ ਗੇਟ ਸੰਗਰੂਰ (ਇਸ ਵਿਦਿਆਰਥੀ ਨੂੰ ਇਹ ਪੈਸੇ ਲੱਭੇ ਸਨ ਜਿੰਨ੍ਹਾਂ ਦਾ ਕੋਈ ਵਾਰਸ ਨਹੀਂ ਮਿਲਿਆ) | 630-00 |
| 2. ਗੁਰਮੇਲ ਸਿੰਘ, ਭੁਟਾਲ ਕਲਾਂ, ਟੈਲੀਫੋਨ ਐਕਸਚੇਂਜ, ਲਹਿਰਾਗਾਗਾ | 100-00 |
| 3. ਮੇਵਾ ਸਿੰਘ ਪੁੱਤਰ ਸ੍ਰੀ ਗੁਰਤੇਜ ਸਿੰਘ, ਗੋਬਿੰਦਪੁਰਾ, ਜਵਾਹਰਵਾਲਾ | 100-00 |
| 4. ਰਘੁਬੀਰ ਸਿੰਘ, ਪੰਜਾਬੀ ਮਾਸਟਰ, ਭੁਟਾਲ ਕਲਾਂ ਵਾਲੇ | 300-00 |
| **ਡਾ. ਮੁਖਵਿੰਦਰ ਸਿੰਘ, ਖਜ਼ਾਨਚੀ ਮਾਝਾ ਜੋਨ ਰਾਹੀਂ** | |
| 1. ਇੰਦਰਜੀਤ ਸਿੰਘ ਫਾਰਮਾਸਿਸਟ, ਪਿੰਡ ਗੰਡੀਵਿੰਡ | 500-00 |
| 2. ਮੁਖਵਿੰਦਰ ਸਿੰਘ B.E.T., ਸਰਹਾਲੀ ਕਲਾਂ, ਉਪ ਜ਼ਿਲਾ ਸਮੂਹ ਸਿੱਖਿਆ ਅਤੇ ਸੂਚਨਾ ਅਫਸਰ ਬਨਣ ਉਪਰੰਤ | 500-00 |
| 3. ਬਲਕਾਰ ਸਿੰਘ ਫਾਰਮਾਸਿਸਟ, ਸਰਹਾਲੀ ਕਲਾਂ, ਚੀਫ ਫਾਰਮਾਸਿਸਟ ਬਣਨ ਦੀ ਖੁਸ਼ੀ ਵਿੱਚ | 200-00 |
| 4. ਅਜੀਤ ਸਿੰਘ, ਸੈਨੇਟਰੀ ਇਨਸਪੈਕਟਰ, ਸਰਹਾਲੀ ਕਲਾਂ, (ਸੇਵਾ ਮੁਕਤੀ ਸਮੇਂ), ਪਿੰਡ ਲੁਹਾਰੂ | 200-00 |
| 5. ਗੁਰਮੀਤ ਸਿਘ M.P.H.W. ਪਿੰਡ ਪ੍ਰਗਿੰੜੀ | 100-00 |
| 6. ਜਸਬੀਰ ਸਿੰਘ ਡਰਾਈਵਰ, ਪਿੰਡ ਖਾਰਾ | 100-00 |
| 7. ਮਨਜੀਤ ਸਿੰਘ M.P.H.W. ਪਿੰਡ ਢੋਟੀਆਂ | 100-00 |
| 8. ਮਾ. ਬਲਵੀਰ ਸਿੰਘ ਪਰਵਾਨਾ, ਚੋਹਲਾ ਸਾਹਿਬ, ਲੜਕੀ ਪੁਸ਼ਪਿੰਦਰ ਦੇ ਜਨਮ ਦਿਨ 'ਤੇ | 200-00 |
| **ਗੁਰਮੀਤ ਸਿੰਘ, ਜੋਨ ਪ੍ਰਧਾਨ, ਰੋਪੜ ਰਾਹੀਂ** | 1000-00 |
| **ਮੌੜ ਇਕਾਈ, ਬਠਿੰਡਾ ਜੋਨ** | |
| 1. ਸ੍ਰੀਮਤੀ ਕੰਵਲਜੀਤ ਕੌਰ ਪਤਨੀ ਮਾ. ਤਰਲੋਚਨ ਸਿੰਘ, ਮੌੜ ਮੰਡੀ | 200-00 |
| 2. ਸ੍ਰੀ ਬੱਗਾ ਸਿੰਘ, ਭੈਣੀ ਚੂਹੜ | 150-00 |
| 3. ਸ੍ਰੀ ਕੁਲਵੰਤ ਸਿੰਘ, ਭੈਣੀ ਚੂਹੜ | 150-00 |
| 4. ਸ੍ਰੀ ਜਰਨੈਲ ਸਿੰਘ, ਮੌੜ ਕਲਾਂ | 100-00 |
| 5. ਸ੍ਰੀ ਖੁਸਵਿੰਦਰ ਸਿੰਘ, ਰਾਜਗੜ੍ਹ ਕੁੱਬੇ | 100-00 |
| 6. ਸ੍ਰੀ ਸਰਬਜੀਤ ਸਿੰਘ, ਰਾਜਗੜ੍ਹ ਕੁੱਬੇ | 100-00 |
| 7. ਸ੍ਰੀ ਅਮਰਜੀਤ ਸਿੰਘ 'ਲੀਲਾ', ਰਾਜਗੜ੍ਹ ਕੁੱਬੇ | 100-00 |
| 8. ਸ੍ਰੀ ਜਸਵਿੰਦਰ ਸੇਠੀ, ਰਾਜਗੜ੍ਹ ਕੁੱਬੇ | 100-00 |
| 9. ਮਾ. ਅਵਤਾਰ ਸਿੰਘ, ਰਾਜਗੜ੍ਹ ਕੁੱਬੇ | 100-00 |
| 10. ਸ੍ਰੀ ਪੱਪੂ ਠੇਕੇਦਾਰ, ਰਾਜਗੜ੍ਹ ਕੁੱਬੇ | 100-00 |
| 11. ਮਾ. ਜਗਤਾਰ ਸਿੰਘ, ਰਾਜਗੜ੍ਹ ਕੁੱਬੇ | 100-00 |
| 12. ਸ੍ਰੀ ਬੰਪੀ ਧਾਲੀਵਾਲ, ਰਾਜਗੜ੍ਹ ਕੁੱਬੇ | 100-00 |
| 13. ਸ੍ਰੀ ਗੁਰਸੇਵਕ ਸਿੰਘ, ਭੈਣੀ ਚੂਹੜ | 100-00 |
| 14. ਸ੍ਰੀ ਹਰਨੇਕ ਸਿੰਘ, T.E.U. ਪ੍ਰਧਾਨ ਮੌੜ | 100-00 |
| 15. ਸ੍ਰੀ ਪ੍ਰੀਤਮ ਸਿੰਘ, ਮਾਰਕਿਟ ਕਮੇਟੀ, ਮੌੜ | 100-00 |
| 16. ਡਾ. ਐਸ.ਐਸ. ਰੋਮਾਣਾ, ਮੈਡੀਕਲ ਅਫਸਰ, ਮੌੜ | 100-00 |
| 17. ਸ੍ਰੀ ਹਰਦੀਪ ਚਿੱਤਰਕਾਰ, ਰਾਜਗੜ੍ਹ ਕੁੱਬੇ | 100-00 |
| 18. ਸ੍ਰੀ ਗੰਜਾ ਸਿੰਘ ਪ੍ਰੇਮੀ, ਰਾਜਗੜ੍ਹ ਕੁੱਬੇ | 100-00 |
| 19. ਸ੍ਰੀ ਕੌਰ ਸਿੰਘ ਫੌਜੀ, ਰਾਜਗੜ੍ਹ ਕੁੱਬੇ | 50-00 |
| 20. ਸ੍ਰੀ ਗੁਰਦੀਪ ਸਿੰਘ ਫੌਜੀ, ਰਾਜਗੜ੍ਹ ਕੁੱਬੇ | 50-00 |
| 21. ਮਾ. ਬਹਾਦਰ ਸਿੰਘ, ਰਾਜਗੜ੍ਹ ਕੁੱਬੇ | 50-00 |
| 22. ਨਿਰਮਲਜੀਤ ਸਿੰਘ, ਰਾਜਗੜ੍ਹ ਕੁੱਬੇ | 50-00 |
| 23. ਮਾ. ਨਰਿੰਦਰ ਸਿੰਘ, ਰਾਜਗੜ੍ਹ ਕੁੱਬੇ | 50-00 |
| 24. ਯਾਦਵਿੰਦਰ ਸਿੰਘ, ਰਾਜਗੜ੍ਹ ਕੁੱਬੇ | 50-00 |
| 25. ਜਸਬੀਰ ਸਿੰਘ, ਲੱਕੀ ਮੈਡੀਕਲ ਹਾਲ, ਮੌੜ ਮੰਡੀ | 50-00 |
| 26. ਹੈਪੀ ਜਿੰਦਲ, ਮੌੜ ਮੰਡੀ | 50-00 |
| 27. ਬਲਜਿੰਦਰ ਸਿੰਘ, ਗੁਰੂ ਕਾਸ਼ੀ ਮੈਡੀਕਲ ਹਾਲ, ਮੌੜ | 50-00 |
| 28. ਤਰਸੇਮ ਢੈਪਈ, ਨਰੇਸ਼ ਮੈਡੀਕੋਜ਼, ਮੌੜ | 50-00 |



| | |
|---|---|
| 29. ਗੁਰਦੌਰ, ਮੌੜ ਮੰਡੀ | 50-00 |
| 30. ਮਾ. ਸ਼ਿਸ਼ਨ ਕੁਮਾਰ ਜੈਨ, ਮੌੜ ਮੰਡੀ | 50-00 |
| 31. ਹੈਪੀ ਮੈਡੀਕਲ ਸਟੋਰ, ਮੌੜ ਮੰਡੀ | 50-00 |
| 32. ਰਵੀ ਪੇਂਟਰ, ਮੌੜ ਮੰਡੀ | 50-00 |
| 33. ਗੁਰਮੇਲ ਸਿੰਘ, ਫਖਰਸਰ | 50-00 |
| 34. ਬਲਵਿੰਦਰ ਸਿੰਘ ਨੰਬਰਦਾਰ, ਮੌੜ ਕਲਾਂ | 50-00 |
| 35. ਮਾ. ਹਰੀ ਸਿੰਘ | 50-00 |
| 36. ਐਸ.ਡੀ. ਹਾਈ ਸਕੂਲ, ਮੌੜ ਮੰਡੀ | 50-00 |
| 37. ਰਾਮ ਸਿੰਘ ਡਰਾਈਵਰ P.S.E.B. ਮੌੜ ਮੰਡੀ | 50-00 |
| 38. ਮਾ. ਹਰਚੰਦ ਸਿੰਘ, ਮੌੜ ਮੰਡੀ | 50-00 |
| 39. ਮਹਿੰਦਰ ਸਿੰਘ, M.P.H.W., ਮੌੜ ਮੰਡੀ | 50-00 |
| 40. ਹੇਮਰਾਜ ਜਿੰਪਲ, ਮੌੜ ਮੰਡੀ | 50-00 |
| 41. ਪ੍ਰਮਜੀਤ ਸਿੰਘ, ਗ੍ਰਾਮ ਸੇਵਕ, ਮੌੜ ਮੰਡੀ | 50-00 |
| **ਨਰਿੰਦਰ ਛੀਨੀਵਾਲੀਆ (ਬਰਨਾਲਾ ਇਕਾਈ ਰਾਹੀਂ)** | 500-00 |
| **ਸ੍ਰੀ ਅੱਛਰ ਸਿੰਘ ਖਰਲਵੀਰ (ਬਲਵਿੰਦਰ ਬਰਨਾਲਾ ਰਾਹੀਂ)** | 14300-00 |
| ਪ੍ਰਿੰਸੀਪਲ G.T.B. Govt. College, ਸਠਿਆਲਾ | 100-00 |
| ਬਿੱਕਰ ਸਿੰਘ ਮਾਲ (ਲੜਕੇ ਦੇ ਵਿਆਹ ਦੀ ਖੁਸ਼ੀ 'ਚ) | 200-00 |
| ਡਾ. ਦਲਜੀਤ ਸਿੰਘ, ਐਮ.ਸੀ., ਭਦੌੜ (ਨਿਰਮਲ ਸੰਧੂ ਦੀ ਯਾਦ ਵਿੱਚ) | 1000-00 |
| ਰਾਮ ਕੁਮਾਰ ਖਜਾਨਚੀ ਸੰਗਰੂਰ ਵੱਲੋਂ (ਸਨੇਹ ਗਰਗ ਦੇ ਇੰਗਲੈਂਡ ਵਾਲੇ ਰਿਸ਼ਤੇਦਾਰ ਦੀ ਯਾਦ ਵਿੱਚ) | 1100-00 |
| **ਜੋੜ** | 24330-00 |
| **ਮਾਰਚ-ਅਪ੍ਰੈਲ ਅੰਕ ਤੱਕ ਛਪੀ ਸਹਾਇਤਾ** | 731077-00 |
| **ਕੁੱਲ ਜੋੜ** | 755407-00 |

## ਲਾਈਫ ਮੈਂਬਰਸ਼ਿਪ

581. ਜਨਕ ਰਾਜ ਪੁੱਤਰ ਸ੍ਰੀ ਬਾਵਾ ਰਾਮ, ਪਿੰਡ ਬੱਬੋਵਾਲ, ਜੇਲ੍ਹ ਰੋਡ ਗੁਰਦਾਸਪੁਰ
582. ਡਾ. ਐਚ. ਕਪੂਰ, ਖੇਮਕਰਨ (ਅੰਮ੍ਰਿਤਸਰ) 143419
583. ਬਲਵਿੰਦਰ ਸਿੰਘ ਪੁੱਤਰ ਮਹਿੰਗਾ ਸਿੰਘ, ਪਿੰਡ ਕੋਠੇ ਜੱਟਾਂ, ਡਾਕ. ਹਰਿਆਣਾ (ਹੁਸ਼ਿਆਰਪੁਰ) 144208
584. ਸੁਰਿੰਦਰ ਸਿੰਘ ਪੁੱਤਰ ਪੁੱਤਰ ਕਰਤਾਰ ਸਿੰਘ, ਪਿੰਡ ਕੋਠੇ ਜੱਟਾਂ, ਡਾਕ. ਹਰਿਆਣਾ, (ਹੁਸ਼ਿਆਰਪੁਰ) 144208
585. ਬਲਬੀਰ ਸਿੰਘ ਬਰਾੜ, ਸੀਨੀਅਰ ਲਾਇਬ੍ਰੇਰੀਅਨ, ਰੀਸਰਚ ਅਤੇ ਡਿਵੈਲਪਮੈਂਟ ਸੈਂਟਰ ਮਾਰਫਤ ਆਤਮਾ ਸਿੰਘ, 226 ਕਰਨੈਲ ਸਿੰਘ ਨਗਰ, ਫੇਜ਼ -III, ਡਾ. ਮਾਡਲ ਟਾਊਨ ਲੁਧਿਆਣਾ
586. ਪ੍ਰਿੰਸੀਪਲ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ), ਪਿੰਡ ਤੇ ਡਾਕ. ਲੱਖੇਵਾਲੀ, ਤਹਿ./ਜਿਲਾ - ਮੁਕਤਸਰ

## ਮੈਗਜ਼ੀਨ ਲਈ ਸਹਾਇਤਾ

ਸ੍ਰੀ ਸੱਤਪਾਲ ਨਾਗਪਾਲ, ਮੰਡੀ ਲੱਖੇਵਾਲੀ (ਮੁਕਤਸਰ)
ਆਪਣੇ ਛੋਟੇ ਵੀਰ ਅਨਿਲ ਦੇ ਵਿਆਹ ਦੀ ਖੁਸ਼ੀ ਵਿੱਚ — 100 ਰੁਪੈ

## ਸ਼ੋਕ ਸਮਾਚਾਰ

**ਅਦਾਰਾ ਤਰਕਸ਼ੀਲ**

- ਬਰੇਟਾ ਇਕਾਈ ਦੇ ਮੈਂਬਰ ਅਮਰੀਕ ਸਿੰਘ ਦੇ ਪਿਤਾ ਕਾਮਰੇਡ ਸੰਤ ਸਿੰਘ ਦੇ ਦਿਹਾਂਤ ਤੇ ਡੂੰਘਾ ਦੁੱਖ ਪ੍ਰਗਟ ਕਰਦਾ ਹੈ।
- ਅਸੀਂ ਬਠਿੰਡਾ ਇਕਾਈ ਦੇ ਆਗੂ ਉੱਤਮ ਸਿੰਘ ਦੇ ਹੋਣਹਾਰ ਲੜਕੇ ਅਮਨਜੋਤ ਜੋਤੀ ਦੇ ਬੇਵਕਤ ਵਿਛੋੜੇ ਉੱਪਰ ਦੁਖੀ ਪਰਿਵਾਰ ਦੇ ਗਮ ਵਿੱਚ ਸ਼ਰੀਕ ਹਾਂ।
- ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਆਪਣੇ ਸਾਬਕਾ ਸੂਬਾ ਖਜ਼ਾਨਚੀ ਸ੍ਰੀ ਸ਼ਾਮ ਲਾਲ ਦੇ ਸਦੀਵੀ ਵਿਛੋੜੇ ਤੇ ਡੂੰਘਾ ਦੁੱਖ ਪ੍ਰਗਟ ਕਰਦੀ ਹੈ। ਸਾਥੀ ਸ਼ਾਮ ਲਾਲ ਲੰਬਾ ਸਮਾਂ ਤਰਕਸ਼ੀਲ ਲਹਿਰ ਲਈ ਕੰਮ ਕਰਦੇ ਰਹੇ। ਉਹਨਾਂ ਦੀ ਮੌਤ ਉਪਰੰਤ ਜਿੱਥੇ ਉਹਨਾਂ ਦੇ ਪਰਿਵਾਰ ਨੇ ਕਾਫੀ ਹੱਦ ਤੱਕ ਬੇਲੋੜੀਆਂ ਰਸਮਾਂ ਨੂੰ ਛੱਡਿਆ ਉੱਥੇ ਸ਼ਾਮ ਲਾਲ ਜੀ ਦੀਆਂ ਦਾਨ ਕੀਤੀਆਂ ਅੱਖਾਂ ਨੇ ਦੋ ਜੋਤ ਹੀਣ ਬੱਚਿਆਂ ਦੀ ਦੁਨੀਆਂ ਰੁਸ਼ਨਾ ਦਿੱਤੀ। ਇਸ ਕਾਰਜ ਵਿਚ ਪ੍ਰਤਿਗਿਆ ਪਾਲ ਧੂਰੀ ਨੇ ਭਰਵਾਂ ਸਹਿਯੋਗ ਦਿੱਤਾ। ਅਸੀ ਵਿਛੜ ਚੁੱਕੇ ਸਾਥੀ ਸ਼ਾਮ ਲਾਲ ਤੇ ਉਹਨਾਂ ਦੇ ਪਰਿਵਾਰ ਦੀ ਸਮਾਜ ਸੇਵਾ ਪ੍ਰਤੀ ਲਗਨ ਨੂੰ ਸਲਾਮ ਕਰਦੇ ਹਾਂ।

# ਤੁਹਾਡੇ ਹੁੰਗਾਰੇ

ਮਈ-ਜੂਨ ਦਾ ਤਰਕਸ਼ੀਲ ਮੈਗਜ਼ੀਨ ਪੜ੍ਹਕੇ ਕਈ ਵਿਸ਼ਿਆਂ ਬਾਰੇ ਭਰਪੂਰ ਜਾਣਕਾਰੀ ਮਿਲੀ। ਮਾਨਸਿਕ ਰੋਗਾਂ ਦਾ ਹੋਮਿਉਪੈਥਿਕ ਇਲਾਜ, ਪਿੰਡ ਦੀ ਸੱਥ 'ਚੋਂ ਤੇ ਹੱਡਬੀਤੀਆਂ ਜੱਗ ਬੀਤੀਆਂ ਆਦਿ ਰਚਨਾਵਾਂ ਪਸੰਦ ਆਈਆਂ। ਫੌਜੀ ਦੀ ਰੂਹ ਬਾਰੇ ਇੱਕ ਫੌਜੀ ਵੀਰ ਦਾ ਖ਼ਤ ਪੜ੍ਹ ਕੇ ਅਸਲੀਅਤ ਦਾ ਪਤਾ ਲੱਗਾ। ਜਿਸ ਤਰ੍ਹਾਂ ਬਰੇਟਾ ਇਕਾਈ ਨੇ ਬਾਬੇ ਤੋਂ ਤੋਬਾ ਕਰਵਾਕੇ ਮੁਆਫ਼ੀਨਾਮਾ ਲਿਆ ਹੈ ਇਸੇ ਤਰ੍ਹਾਂ ਹੋਰਨਾਂ ਥਾਵਾਂ ਦੇ ਸਾਧ ਸਿਆਣਿਆਂ ਦੇ ਮੁਆਫੀਨਾਮੇ ਮੈਗਜ਼ੀਨ ਵਿੱਚ ਛਾਪਿਆ ਕਰੋ। ਮੈਗਜ਼ੀਨ ਦਾ ਮਿਆਰ ਦਿਨੋ-ਦਿਨ ਉੱਚਾ ਹੋ ਰਿਹਾ ਹੈ। ਸੰਭਵ ਹੋ ਸਕੇ ਤਾਂ ਬੋਲੀ ਸਰਲ, ਸੌਖੀ ਤੇ ਮੈਗਜ਼ੀਨ ਮਾਸਿਕ ਕਰੋ।

*ਅਵਤਾਰ ਸਿੰਘ ਲਸਾੜਾ,*
*ਕਾਵੈਂਟਰੀ (ਇੰਗਲੈਂਡ)*

ਮਈ-ਜੂਨ ਅੰਕ ਪੜ੍ਹ ਕੇ ਦਿਲ ਪ੍ਰਸੰਨ ਹੋ ਗਿਆ। ਸਾਰਾ ਮੈਟਰ ਸਲਾਹੁਣਯੋਗ ਸੀ। ਲਾਂਸ ਨਾਇਕ ਗੁਰਤੇਜ ਸਿੰਘ ਦਾ ਜੈਪੁਰ ਤੋਂ ਲਿਖਿਆ ਖ਼ਤ ਮਨ ਨੂੰ ਭਾ ਗਿਆ। ਤਰਕਸ਼ੀਲ ਭਵਨ ਵਿੱਚ ਹੋਈ ਪਹਿਲੀ ਇਕੱਤਰਤਾ ਬਾਰੇ ਪੜ੍ਹ ਕੇ ਬਹੁਤ ਖੁਸ਼ੀ ਹੋਈ।

*ਨਾਇਕ ਮਹਿੰਦਰ ਸਿੰਘ ਸਿੱਧੂ,*
*20 ਸਿੱਖ, ਐੱਸ. ਪੀ. ਕੰਪਨੀ*

ਮਈ-ਜੂਨ ਅੰਕ ਦਾ ਟਾਈਟਲ ਪੇਜ਼ ਪ੍ਰਭਾਵਸ਼ਾਲੀ ਸੀ। ਸ੍ਰੀ ਹਰਭਜਨ ਹਲਵਾਰਵੀ ਦੀ ਕਵਿਤਾ 'ਜਨ ਕੀ ਅਰਦਾਸ' ਉੱਚ ਪਾਏ ਦੀ ਸੀ। ਡਾ. ਰਾਜਿੰਦਰਪਾਲ ਦਾ ਲੇਖ ਵਿਗਿਆਨਕ ਜੀਵਨ ਦਰਸ਼ਨ, ਮੰਗਲ ਗ੍ਰਹਿ ਉੱਪਰ ਮਨੁੱਖੀ ਬਸਤੀਆਂ, ਬਰੂਨੋ ਦੀ ਜੀਵਨੀ, ਤੁਹਾਡੇ ਧਰਮ ਦੀ ਖੈ ਆਦਿ ਮਹੱਤਵਪੂਰਨ ਰਚਨਾਵਾਂ ਸਨ। ਧੰਨ ਹਨ ਉਹ ਫੌਜੀ ਵੀਰ ਜਿਹੜੇ ਸਰਹੱਦਾਂ ਉੱਪਰ ਸਖ਼ਤ ਡਿਊਟੀ ਦੇਣ ਦੇ ਨਾਲ ਨਾਲ ਤਰਕਸ਼ੀਲ ਸਾਹਿਤ ਵੀ ਪੜ੍ਹਦੇ ਹਨ।

*ਕਰਮਜੀਤ ਸਿੰਘ, ਬਖੋਰਾ ਖੁਰਦ (ਸੰਗਰੂਰ)*
*ਬਲਜੀਤ ਸਿੰਘ ਬਿੱਟੂ, ਸ਼ਹਿਜਾਦੀ (ਫਿਰੋਜ਼ਪੁਰ)*

ਜੁਲਾਈ-ਅਗਸਤ ਅੰਕ ਵਿੱਚ ਸ਼ਿਮਲਾ ਦੇ ਪਾਖੰਡੀ ਯੋਗੀ ਦਾ ਪਰਦਾਫਾਸ਼ ਕਰਦੀ ਵਿਸ਼ੇਸ਼ ਰਿਪੋਰਟ ਪੜ੍ਹੀ। ਬਹੁਤ ਪਸੰਦ ਆਈ। ਮੈਗਜ਼ੀਨ ਦਾ ਨਵਾਂ ਸ਼ੁਰੂ ਕੀਤਾ ਗਿਆ ਕਾਲਮ 'ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ-1' ਪ੍ਰਭਾਵਸ਼ਾਲੀ ਹੈ। ਇਸਦੇ ਸਿੱਟੇ ਜ਼ਰੂਰ ਹੀ ਦੂਰਗਾਮੀ ਤੇ ਪ੍ਰਭਾਵੀ ਹੋਣਗੇ। ਕਹਾਣੀ ਓਪਰੀ ਹਵਾ, ਕੇਸ ਰਿਪੋਰਟਾਂ, ਸ਼ੰਕਾ ਨਵਿਰਤੀ, ਪਿੰਡ ਦੀ ਸੱਥ 'ਚੋਂ ਸਲਾਹੁਣਯੋਗ ਰਚਨਾਵਾਂ ਸਨ। ਤਰਕਸ਼ੀਲ ਲਹਿਰ ਦੇ ਵਧ ਰਹੇ ਪਸਾਰ ਸਦਕਾ ਹੁਣ ਮੈਗਜ਼ੀਨ ਨੂੰ ਮਾਸਿਕ ਕਰਨਾ ਲਾਜ਼ਮੀ ਹੋ ਗਿਆ ਹੈ। ਹਰਿਆਣਾ ਦੇ ਖੇਤਰ ਵਿੱਚ ਸੁਸਾਇਟੀ ਨੂੰ ਮੈਗਜ਼ੀਨ ਦਾ ਹਿੰਦੀ ਐਡੀਸ਼ਨ ਵੀ ਕੱਢਣਾ ਚਾਹੀਦਾ ਹੈ।

*ਅੰਗਰੇਜ ਸੱਗੂ ਦਿਲਬਰ,*
*ਚੌਟਾਲਾ ਰੋਡ (ਡੱਬਵਾਲੀ)*

ਜੁਲਾਈ-ਅਗਸਤ ਅੰਕ 'ਚ ਜਗਸੀਰ ਜੀਦਾ ਦਾ ਗੀਤ ਸਲਾਹੁਣਯੋਗ ਸੀ। ਡਾ. ਦੀਪਤੀ ਨਾਲ ਮੁਲਾਕਾਤ ਉੱਚ ਪਾਏ ਦੀ ਸੀ। ਇਸ ਲਈ ਅਦਾਰਾ ਵਧਾਈ ਦਾ ਪਾਤਰ ਹੈ। ਭੂਰਾ ਸਿੰਘ ਮਹਿਮਾ ਸਰਜਾ ਦਾ ਲੇਖ 'ਦੁੱਖ ਸੁੱਖ ਦਾ ਸੰਕਲਪ' ਜਾਣਕਾਰੀ ਭਰਪੂਰ ਸੀ। ਸ਼ਿਮਲੇ ਦੇ ਢੋਂਗੀ ਯੋਗੀ ਦਾ ਪਰਦਾ ਫਾਸ਼ ਕਰਨ ਵਿੱਚ ਹਾਸਲ ਕੀਤੀ ਸਫਲਤਾ ਲਈ ਮੁਬਾਰਕਬਾਦ ਭੇਜਦਾ ਹਾਂ। ਖੋਜ ਖਬਰਾਂ ਵਾਲਾ ਕਾਲਮ ਜਾਣਕਾਰੀ ਵਿੱਚ ਚੋਖਾ ਵਾਧਾ ਕਰਦਾ ਹੈ। ਸਾਹਿਤਕ ਮੈਟਰ ਥੋੜ੍ਹਾ ਹੋਰ ਵਧਾ ਦੇਵੋ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੋਵੇਗੀ।

*ਪਰਮਜੀਤ ਰਾਮਗੜ੍ਹੀਆ, ਜੈਤੋ ਰੋਡ, ਗੋਨਿਆਣਾ (ਬਠਿੰਡਾ)*
*ਗੁਪਿੰਦਰਪਾਲ ਸਿੰਘ, ਜੰਡਿਆਲੀ (ਲੁਧਿਆਣਾ)*

ਤਰਕਸ਼ੀਲ ਦਾ ਜੁਲਾਈ-ਅਗਸਤ ਅੰਕ ਠੀਕ ਹੀ ਸੀ। ਮੁੱਖ ਪੰਨੇ ਵੱਲ ਵੱਧ ਧਿਆਨ ਦੇਣਾ ਚਾਹੀਦਾ ਹੈ। ਸੰਪਾਦਕੀ ਸਹੀ ਮਾਰਗ ਦਰਸ਼ਨ ਕਰਦੀ ਸੀ। ਸਰਗਰਮੀਆਂ ਪੜ੍ਹ ਕੇ ਸਾਡਾ ਉਤਸ਼ਾਹ ਦੁੱਗਣਾ ਹੋ ਜਾਂਦਾ ਹੈ। ਸ਼ੰਕਾ ਨਵਿਰਤੀ ਕਾਲਮ ਦੋ ਸਫ਼ਿਆਂ ਦਾ ਕਰਨਾ ਚਾਹੀਦਾ ਹੈ। ਵੱਡੀ ਕਹਾਣੀ ਦੀ ਬਜਾਏ ਮਿੰਨੀ ਕਹਾਣੀਆਂ, ਗੀਤ, ਗਜ਼ਲਾਂ ਤੇ ਕਾਵਿ ਵਿਅੰਗਾਂ ਨੂੰ ਥਾਂ ਦੇਣੀ ਚਾਹੀਦੀ ਹੈ ਤਾਂ ਕਿ ਪੇਂਡੂ ਪਾਠਕ ਵੀ ਮੈਗਜ਼ੀਨ ਨਾਲ ਜੁੜ ਸਕਣ। ਭਾਵੇਂ ਮੈਗਜ਼ੀਨ ਵਿੱਚ ਪਹਿਲਾਂ ਨਾਲੋਂ ਕਾਫੀ ਸੁਧਾਰ ਹੈ ਪਰ ਅਜੇ ਵੀ ਕਾਫੀ ਕੁਝ ਕਰਨਾ ਬਾਕੀ ਹੈ।

*ਗੁਪਿੰਦਰ ਗਮਨ,*
*ਧਰੌੜ (ਲੁਧਿਆਣਾ)*

ਇਸ ਅੰਕ ਵਿੱਚ ਡਾ. ਦੀਪਤੀ ਨਾਲ ਮੁਲਾਕਾਤ ਪਸੰਦ ਆਈ। ਡਾ. ਸਾਹਿਬ ਨੇ ਪੂਰੇ ਵਿਸਥਾਰ ਨਾਲ ਡਾਕਟਰ ਵਰਗ ਵਿੱਚ ਵਿਗਿਆਨਕ ਸੋਚ ਦੀ ਘਾਟ ਨੂੰ ਬਿਆਨਿਆ ਹੈ। ਭੂਰਾ ਸਿੰਘ ਦਾ ਲੇਖ 'ਦੁੱਖ ਸੁੱਖ ਦਾ ਸੰਕਲਪ' ਵੀ ਚੰਗਾ ਲੱਗਾ। ਛੋਟੀ ਕਿਰਸਾਨੀ ਦੀਆਂ ਆਰਥਿਕ ਤੇ ਮਾਨਸਿਕ ਸਮੱਸਿਆਵਾਂ ਨੂੰ ਬਿਆਨਦੀ ਬਲਦੇਵ ਧਾਲੀਵਾਲ ਦੀ ਕਹਾਣੀ 'ਓਪਰੀ ਹਵਾ' ਰੌਚਿਕ ਭਾਸ਼ਾ ਤੇ ਵਿਸ਼ੇ ਦੇ ਨਿਭਾਅ ਸਦਕਾ ਆਪਣੇ ਮਕਸਦ ਵਿੱਚ ਕਾਮਯਾਬ ਰਹੀ।

*ਦੇਵ ਵਿਦਿਆਰਥੀ,*
*ਨੂਰਪੁਰ (ਜਲੰਧਰ)*

ਜੁਲਾਈ-ਅਗਸਤ ਅੰਕ ਮੈਟਰ ਪੱਖੋਂ ਵਧੀਆ ਸੀ ਪਰ ਟਾਈਟਲ ਪੇਜ਼ ਪ੍ਰਭਾਵਸ਼ਾਲੀ ਨਹੀਂ ਸੀ। 'ਤਰਕਸ਼ੀਲ' ਖ਼ਬਰਾਂ ਵਿੱਚ ਲੁਕਿਆ ਹੋਇਆ ਸੀ। 'ਖ਼ਬਰ ਹੈ ਕਿ' ਕਾਲਮ ਪ੍ਰਭਾਵਸ਼ਾਲੀ ਹੈ ਪਰ ਖ਼ਬਰ ਦੇ ਨਾਲ ਅਖ਼ਬਾਰ ਦਾ ਨਾਮ ਵੀ ਜ਼ਰੂਰ ਹੀ ਲਿਖਿਆ ਕਰੋ। ਮੈਗਜ਼ੀਨ ਵਿੱਚ ਛਪਦੀਆਂ ਆਲੋਚਨਾਤਮਕ ਚਿੱਠੀਆਂ ਤੇ ਪਾਠਕਾਂ ਦੇ ਸੁਝਾਵਾਂ ਅਨੁਸਾਰ ਮੈਟਰ ਦਿਆ ਕਰੋ।

*ਰਾਮ ਸਿੰਘ ਨਿਰਮਾਣ,*
*ਚੁੱਘੇ ਕਲਾਂ (ਬਠਿੰਡਾ)*

ਪਿਛਲੇ ਅੰਕ ਵਿੱਚ ਡਾ. ਸ਼ਿਆਮ ਸੁੰਦਰ ਦੀਪਤੀ ਨਾਲ ਮੁਲਾਕਾਤ ਬਹੁਤ ਹੀ ਪਸੰਦ ਆਈ। ਵਿਸ਼ੇਸ਼ ਰਿਪੋਰਟ, ਪਿੰਡ ਦੀ



ਸੱਥ 'ਚੋਂ ਤੇ ਕਹਾਣੀ ਓਪਰੀ ਹਵਾ ਵੀ ਸਲਾਹੁਣਯੋਗ ਰਚਨਾਵਾਂ ਸਨ। ਮੈਗਜ਼ੀਨ ਵਿੱਚ ਸਰਗਰਮੀਆਂ ਨੂੰ ਸੰਖੇਪ ਕਰਕੇ ਸਾਹਿਤਕ ਮੈਟਰ ਨੂੰ ਵਧੇਰੇ ਥਾਂ ਦੇ ਸਕੋ ਤਾਂ ਚੰਗਾ ਹੈ। ਕੇਸ ਰਿਪੋਰਟਾਂ ਦਿਲਚਸਪ ਤੇ ਉਚੇਰੇ ਮਿਆਰ ਦੀਆਂ ਹੋਣੀਆਂ ਚਾਹੀਦੀਆਂ ਹਨ। ਮੈਗਜ਼ੀਨ ਨੂੰ ਸਕੂਲਾਂ, ਕਾਲਜਾਂ ਵਿੱਚ ਭੇਜਣ ਲਈ ਵੀ ਯਤਨ ਜੁਟਾਉ।

*ਅਮਨਪਾਲ ਕੌਰ ਸਿੱਧੂ,*
*ਘੁੱਕਿਆਂ ਵਾਲੀ (ਸਿਰਸਾ)*

ਮੈਂ ਨੌਵੀਂ ਕਲਾਸ ਦਾ ਵਿਦਿਆਰਥੀ ਹਾਂ। ਅੰਮ੍ਰਿਤਸਰ ਵਿਖੇ ਤੁਹਾਡਾ ਮੈਗਜ਼ੀਨ ਵੇਖਿਆ ਤੇ ਪੜ੍ਹਿਆ। ਸ਼ਿਮਲੇ ਦੇ ਢੋਂਗੀ ਯੋਗੀ ਬਾਰੇ ਵਿਸ਼ੇਸ਼ ਰਿਪੋਰਟ ਬਹੁਤ ਪਸੰਦ ਆਈ। ਮੈਨੂੰ ਇਹ ਜਾਣਗੇ ਬਹੁਤ ਖੁਸ਼ੀ ਹੋਈ ਕਿ ਸਾਡੇ ਸਮਾਜ ਵਿੱਚ ਤੁਹਾਡੇ ਵਰਗੇ ਲੋਕ ਵੀ ਹਨ ਜਿਹੜੇ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਨਿਤਾਰਨ ਵਿੱਚ ਜੁਟੇ ਹੋਏ ਹਨ। ਮੈਂ ਸ਼ਹੀਦ ਕਾਮਰੇਡ ਦੀਪਕ ਧਵਨ ਦਾ ਭਤੀਜਾ ਹਾਂ ਤੇ ਤੁਹਾਡੇ ਵਿਚਾਰਾਂ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਮੇਰੀ ਇੱਛਾ ਹੈ ਕਿ ਤਰਕਸ਼ੀਲ ਲਹਿਰ ਦਿਨ ਦੁੱਗਣੀ ਤੇ ਰਾਤ ਚੌਗੁਣੀ ਤਰੱਕੀ ਕਰੇ।

*ਕਸ਼ਿਸ਼ ਧਵਨ,*
*ਤਰਨਤਾਰਨ (ਅੰਮ੍ਰਿਤਸਰ)*

ਜੁਲਾਈ-ਅਗਸਤ ਅੰਕ ਵਿੱਚ ਮੁੱਖ ਪੰਨੇ ਤੇ ਖ਼ਬਰਾਂ ਦੀ ਭਰਮਾਰ ਸੀ। ਸਭ ਕੁਝ ਉੱਘੜ ਦੁਗੜਾ ਸੀ ਨਾ ਸਾਫ ਤੇ ਸਪੱਸ਼ਟ। ਅਜਿਹਾ ਮੈਗਜ਼ੀਨ ਦੀ ਦਿੱਖ ਨੂੰ ਘਟਾਉਂਦਾ ਹੈ। ਸੰਪਾਦਕੀ ਪ੍ਰਭਾਵਸ਼ਾਲੀ ਸੀ। ਤਰਕਸ਼ੀਲਾਂ ਨੂੰ ਸਿਹਤ ਸੇਵਾਵਾਂ ਤੇ ਵਾਤਾਵਰਣ ਜਿਹੇ ਮਸਲਿਆਂ ਨੂੰ ਆਪਣੇ ਹੱਥ ਵਿੱਚ ਲੈਣਾ ਚਾਹੀਦਾ ਹੈ। ਨਵੇਂ ਕਾਲਮ ਸ਼ੁਰੂ ਕਰਨੇ ਚਾਹੀਦੇ ਹਨ ਤੇ ਮੈਟਰ ਪੇਂਡੂ ਵਰਗ ਦੇ ਅਨਕੂਲ ਦੇਣਾ ਚਾਹੀਦਾ ਹੈ।

*ਰਣਜੀਤ ਉਮੈਦਪੁਰੀ,*
*ਸਾਹਨੇਵਾਲ (ਲੁਧਿਆਣਾ)*

ਅਸੀਂ ਤਰਕਸ਼ੀਲ ਲਹਿਰ ਦੇ ਸਮਰਥਕ ਹਾਂ। ਮੈਗਜ਼ੀਨ ਦਾ ਬੇਸਬਰੀ ਨਾਲ ਇੰਤਜ਼ਾਰ ਰਹਿੰਦਾ ਹੈ। ਜੁਲਾਈ-ਅਗਸਤ ਅੰਕ ਵਿੱਚ ਡਾ. ਦੀਪਤੀ ਨਾਲ ਮੁਲਾਕਾਤ ਸਲਾਹੁਣਯੋਗ ਸੀ। ਸਰਗਰਮੀਆਂ ਸੰਖੇਪ ਹੋਣੀਆਂ ਚਾਹੀਦੀਆਂ ਹਨ ਤੇ ਇਸ ਦੀ ਥਾਂ ਹੋਰ ਮੈਟਰ ਦੇਣਾ ਚਾਹੀਦਾ ਹੈ। ਹੋ ਸਕੇ ਤਾਂ ਮੈਗਜ਼ੀਨ ਨੂੰ ਮਾਸਿਕ ਕਰੋ।

*ਗੁਰਮੇਲ, ਗੋਗੀ, ਰੈਂਪੂ ਤੇ ਨੀਲਾ,*
*ਢਾਣੀ ਬੰਨਾਂ ਵਾਲਾ (ਫਾਜ਼ਿਲਕਾ)*

ਮੈਗਜ਼ੀਨ ਵਿੱਚ ਵਿਗਿਆਨਕ ਜਾਣਕਾਰੀ ਦੀ ਘਾਟ ਰੜਕਦੀ ਹੈ। ਮੈਗਜ਼ੀਨ ਵਿੱਚ ਇਸ ਜਾਣਕਾਰੀ ਤੇ ਆਧਾਰਿਤ ਨਵਾਂ ਕਾਲਮ ਸ਼ੁਰੂ ਕਰਨਾ ਚਾਹੀਦਾ ਹੈ। ਬਾਕੀ ਮੈਟਰ ਠੀਕ ਹੁੰਦਾ ਹੈ।

*ਬਲਜੀਤ,*
*ਰਾਮੇਆਣਾ (ਫਰੀਦਕੋਟ)*

ਜੁਲਾਈ-ਅਗਸਤ ਅੰਕ ਵਿੱਚ ਡਾ. ਸ਼ਿਆਮ ਸੁੰਦਰ ਦੀਪਤੀ ਨਾਲ ਮੁਲਾਕਾਤ ਪੜ੍ਹਨ ਨੂੰ ਮਿਲੀ। ਬਹੁਤ ਪਸੰਦ ਆਈ। ਅਜਿਹੀਆਂ ਮੁਲਾਕਾਤਾਂ ਛਾਪਦੇ ਰਿਹਾ ਕਰੋ। ਨਰਿੰਦਰ ਛੀਨੀਵਾਲੀਆ ਨੇ ਵੀ ਆਪਣੀ ਚੰਗੀ ਹੱਡ ਬੀਤੀ ਬਿਆਨ ਕੀਤੀ ਹੈ। ਜਗਸੀਰ ਜੀਦਾ ਦਾ ਗੀਤ ਕਾਬਿਲ ਏ ਤਾਰੀਫ਼ ਸੀ। ਲੋਕਾਂ ਨੂੰ ਵਹਿਮਾਂ ਭਰਮਾਂ ਵਿੱਚੋਂ ਕੱਢਣ ਲਈ ਤਰਕਸ਼ੀਲ ਦੇ ਯਤਨ ਸ਼ਲਾਘਾਯੋਗ ਹਨ।

*ਮਾਸਟਰ ਸੁਰਿੰਦਰਪਾਲ ਸਿੰਘ,*
*ਜੇ. ਐਸ. ਕਾਲੋਨੀ, ਕਾਲਾਂ ਵਾਲੀ (ਸਿਰਸਾ)*

ਮੈਗਜ਼ੀਨ ਦੀ ਬੇਸਬਰੀ ਨਾਲ ਉਡੀਕ ਕਰਦੇ ਹਾਂ। ਸਾਰਾ ਮੈਟਰ ਜਾਣਕਾਰੀ ਭਰਪੂਰ ਹੁੰਦਾ ਹੈ। ਮੈਗਜ਼ੀਨ ਨੂੰ ਵਧੇਰੇ ਰੌਚਿਕ ਬਣਾਉਣ ਲਈ ਯਤਨ ਜੁਟਾਉ। ਜੁਲਾਈ-ਅਗਸਤ ਅੰਕ ਵਿੱਚ ਸ਼ਿਮਲੇ ਦੀ ਵਿਸ਼ੇਸ਼ ਰਿਪੋਰਟ ਪਸੰਦ ਆਈ।

*ਸੁਖਰਾਜ ਸਿੰਘ, ਨਵਦੀਪ ਗਿੱਲ, ਜਸਦੀਪ ਗਿੱਲ,*
*ਰਹੂੜਿਆਂ ਵਾਲੀ (ਮੁਕਤਸਰ)*

ਸੁਸਾਇਟੀ ਦੇ ਜੁਝਾਰੂ ਮੈਂਬਰ ਇਸ ਗੱਲ ਲਈ ਵਧਾਈ ਦੇ ਪਾਤਰ ਹਨ ਕਿ ਉਹਨਾਂ ਨੇ ਗੁਆਂਢੀ ਰਾਜ ਹਿਮਾਚਲ ਵਿੱਚ ਬੈਠੇ ਪਾਖੰਡੀ ਯੋਗੀ ਦਾ ਪਰਦਾ ਫਾਸ਼ ਕਰਨ ਵਿੱਚ ਸਫ਼ਲਤਾ ਹਾਸਲ ਕੀਤੀ ਹੈ। ਜੁਲਾਈ-ਅਗਸਤ ਅੰਕ ਵਿੱਚ 'ਸਾਧ ਤੇ ਨੇਤਾ..., ਕਹਾਣੀ 'ਓਪਰੀ ਹਵਾ' ਕੇਸ ਰਿਪੋਰਟ 'ਨਸ਼ਈ-ਭੂਤ' ਵਧੀਆ ਰਚਨਾਵਾਂ ਸਨ। ਮਿੰਨੀ ਕਹਾਣੀ ਦੀ ਘਾਟ ਰੜਕਦੀ ਸੀ।

*ਇਕਬਾਲ,*
*ਸਰਕਾਰੀ ਹਾਈ ਸਕੂਲ, ਮਾਣੂੰਕੇ (ਲੁਧਿਆਣਾ)*

---

**ਸਫਾ 38 ਦੀ ਬਾਕੀ**

**ਨਬਜ਼ ਦਾ ਦਬਾਉ(Pulse Pressure) :** ਜੇ ਨਬਜ਼ ਦੇ ਆਉਣ ਤੇ ਜਾਣ ਵਿਚਕਾਰ ਦਬਾਉ ਦਾ ਫਰਕ ਜ਼ਿਆਦਾ ਨਾ ਹੋਵੇ ਤਾਂ ਦਿਲ, ਆਮ ਤੌਰ ਤੇ ਫੇਲ੍ਹ ਹੋਣ ਵੱਲ ਜਾ ਰਿਹਾ ਹੁੰਦਾ ਹੈ।

ਆਮ ਤੌਰ ਤੇ ਦਿਲ ਦੀ ਧੜਕਣ, ਨਬਜ਼ ਦੀ ਗਤੀ ਤੇ ਈ. ਸੀ. ਜੀ. ਦਾ ਇੰਦਰਾਜ ਬਰਾਬਰ ਦੀ ਰੀਡਿੰਗ ਦਿੰਦਾ ਹੈ। ਹਜ਼ਾਰਾਂ ਕਿਸਮ ਦੀਆਂ ਬੀਮਾਰੀਆਂ ਵਿੱਚ ਨਬਜ਼ ਦੀ ਗਤੀ ਦੀ ਮਹਿਸੂਸੀਅਤ ਉਨੀਆਂ ਹੀ ਕਿਸਮਾਂ ਦੀ ਨਹੀਂ ਹੋਵੇਗੀ ਸਗੋਂ ਕਈ ਬੀਮਾਰੀਆਂ ਵਿੱਚ ਇਹ ਇਕੋ ਜਿਹੀ ਹੋਵੇਗੀ। ਸੋ ਇੱਕਲੀ ਨਬਜ਼ ਨਾਲ, ਸਹੀ ਬੀਮਾਰੀ ਦਾ ਪਤਾ ਲਾਉਣ ਦਾ ਦਾਅਵਾ ਕਰਨਾ ਬੇਤੁਕਾ ਹੈ। ਵਿਗਿਆਨਕ ਨਹੀਂ। ਨਬਜ਼ ਦੇਖਣ ਦੇ ਨਾਲ ਨਾਲ ਬੀਮਾਰ ਦੇ ਜਾਹਰਾ ਲੱਛਣ, ਪੁੱਛਪੜਤਾਲ ਜਾਂ ਮੌਸਮੀ ਬੀਮਾਰੀਆਂ ਦੇ ਹਿਸਾਬ ਨਾਲ ਜਮਾਂਜੋੜ ਕਰਕੇ ਸਿੱਟਾ ਕੱਢਿਆ ਜਾ ਸਕਦਾ ਹੈ, ਪਰ ਜਿਸਦਾ ਠੀਕ ਹੋਣ ਯਕੀਨੀ ਨਹੀਂ ਹੁੰਦਾ। ਜੇ ਇਉਂ ਹੁੰਦਾ ਤਾਂ ਬੀਮਾਰੀਆਂ ਦੀ ਪੜਤਾਲ ਲਈ ਸੈਂਕੜੇ ਮਸ਼ੀਨਾਂ, ਔਜ਼ਾਰਾਂ ਤੇ ਖੁਰਦਬੀਨਾਂ ਦੀ ਲੋੜ ਨਾ ਪੈਂਦੀ। ਬੇਸ਼ੱਕ ਅਜੇ ਤਕ ਇਹ ਮਸ਼ੀਨਾਂ ਵੀ ਸਾਰੀਆਂ ਬੀਮਾਰੀਆਂ ਦੇ ਜਾਣਨ ਲਈ ਨਾਕਾਫੀ ਹਨ ।

*ਡਾ: ਨਵਤੇਜ ਸਿੰਘ ਐਮ.ਡੀ.*
*ਪਥੈਲੋਜੀ ਵਿਭਾਗ, ਮੈਡੀਕਲ ਕਾਲਜ, ਫਰੀਦਕੋਟ*





1


2
3


1. ਤਰਕਸ਼ੀਲ ਨਜ਼ਰੀਏ ਦੇ ਵਿਕਾਸ ਹਿੱਤ ਲੁਧਿਆਣਾ ਵਿਖੇ ਹੋਏ ਸੈਮੀਨਾਰ ਦੀਆਂ ਝਲਕਾਂ। 2. ਖੰਨਾ ਨੇੜੇ ਪਿੰਡ ਮਾਣਕ ਮਾਜਰਾ ਵਿਖੇ ਲੋਕਾਂ ਦੇ ਇਕੱਠ ਵਿਚ ਤਰਕਸ਼ੀਲ ਸਟੇਜ ਤੇ ਮੁਆਫੀ ਮੰਗਦਾ ਹੋਇਆ ਅਖੌਤੀ ਬਾਬਾ। 3. ਕੇਰਲਾ ਦੀ ਰਾਜਧਾਨੀ ਤਰਵਿੰਦਰਮ ਵਿਖੇ ਡਾ.ਸੈਨਲ ਐਡਮਾਰਕੂ ਨਾਲ ਇੰਟਰਵਿਊ ਕਰ ਰਹੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਆਗੂ।

If undelivered please return to :

**Tarksheel**

Tarksheel Bhawan, Tarksheel Chowk,
Sanghera Bye Pass,
BARNALA

**BOOK POST**
(Printed Matter)

To ______________________

______________________

______________________

______________________